

੧ੴ ਸਤਿਗੁਰ ਪ੍ਰਸਾਦਿ ॥



# ਗੁਰੂ ਅਰਜਨ ਦੇਵ ਜੀ ਦੀ




ਪ੍ਰਕਾਸ਼ਕ

## ਗੁਰਮਤਿ ਪ੍ਰਚਾਰ ਸਭਾ

ਪਟਿਆਲਾ

ਪ੍ਰਚਾਰ ਹਿਤ ਭੇਟਾ 1-50/- ਰੁਪੇ

# ਇਹ ਛੋਟੀ ਜਿਹੀ ਪੁਸਤਕ

ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਦੀ ਵਾਰਤਾ ਵਾਲਾ ਟ੍ਰੈਕਟ ਕਈ ਵਾਰ ਹਜ਼ਾਰਾਂ ਦੀ ਗਿਣਤੀ ਵਿਚ ਛਪ ਚੁਕਾ ਹੈ ਪਰ ਹਰ ਵਾਰ ਇਸ ਦੀ ਮੰਗ ਬਣੀ ਹੀ ਰਹਿੰਦੀ ਸੀ । ਇਸੇ ਕਰਕੇ ਹੁਣ ਇਸ ਨੂੰ ਛੋਟੀ ਜਿਹੀ ਪੁਸਤਕ ਦੇ ਰੂਪ ਵਿਚ ਪਾਠਕਾਂ ਦੇ ਪੇਸ਼ ਕਰਦਿਆਂ ਇਸ ਨਾਲ ਟ੍ਰੈਕਟ 'ਮਹਾਨ ਸ਼ਹੀਦ ਅਤੇ ਕੌਮ ਸ਼ਹੀਦਾਂ' ਵੀ ਸ਼ਾਮਲ ਕਰ ਦਿਤਾ ਗਿਆ ਹੈ ।

ਇਸ ਦੀ ਭੇਟਾ ਨਾਮ ਮਾਤਰ (1/50 ਰੁ:) ਇਸ ਲਈ ਰਖੀ ਗਈ ਹੈ ਤਾਂ ਜੁ ਪਾਠਕ ਸਜਨ ਅਤੇ ਹੋਰ ਧਰਮ ਪ੍ਰਚਾਰ ਦੀ ਰੁਚੀ ਰਖਣ ਵਾਲੇ ਇਸ ਦੀਆਂ ਵਧ ਤੋਂ ਵਧ ਕਾਪੀਆਂ ਖਰੀਦ ਕੇ ਆਪਣੇ ਦੂਰ ਨੇੜੇ ਸਾਕ-ਸਨੇਹੀਆਂ ਤਕ ਪਹੁੰਚਾਉਣ ਦੀ ਸੇਵਾ ਕਰ ਸਕਣ ਅਤੇ ਇਸਤਰਾਂ ਲਿਟ੍ਰੇਚਰ ਰਾਹੀਂ ਧਰਮ ਪ੍ਰਚਾਰ ਦੀ ਛਬੀਲ ਵਿਚ ਯੋਗ ਹਿਸਾ ਪਾ ਕੇ ਮਾਇਆ ਸਫਲ ਕਰ ਸਕਣ ।

ਇਸੇ ਆਸ ਨਾਲ .......ਪ੍ਰਾਰਥਕ

ਜੂਨ ੧੯੯੧ — ਵਲੋਂ : ਗੁਰਮਤਿ ਪ੍ਰਚਾਰ ਮੰਡਲ

੫.੦੦੦ ਕਾਪੀਆਂ — ਪਟਿਆਲਾ

ਗੁਰਮਤਿ ਪ੍ਰਚਾਰ ਸਭਾ ਪਟਿਆਲਾ ਵਲੋਂ ਛਪ ਚੁਕੀਆਂ :

1. ਜੇ ਧਿਆਨ ਕਰੀਏ     2. ਨਿਸ਼ਾਨੀ

3. ਖਤਰੇ ਦੀ ਘੰਟੀ     4. ਓਦੋਂ ਤੇ ਅੱਜ

5. ਧਰਮ ਤੇ ਧਰਮੀ     6. ਸਿਖ ਕੌਣ ਹੈ ?

7. ਪੰਥ ਉਚੇਰੇ     8. ਦੋ ਗਲਾਂ

9. ਲੇਖਾ ਰਬ ਮੰਗੇਸੀਆ (ਗੁਰਬਾਣੀ ਪੜ੍ਹਨ ਸਬੰਧੀ)

10. ਵਿਚਿ ਦੁਨੀਆ ਸੇਵਿ ਕਮਾਈਐ

11. ਮੇਰੇ ਵੀਰ     12. ਧਿਆਨ ਮੰਗਦੇ ਵੀਚਾਰ

13. ਭੁਲੇਖੇ     14. ਦੋ ਹੋਰ ਗਲਾਂ

15. ਸੂਦਾਰ ਜੀ     (ਗੁਰਬਾਣੀ ਪੜ੍ਹਨ ਸਬੰਧੀ)

16. 12 ਸੱਚੀਆਂ ਵਾਰਤਾਵਾਂ

ਨੋਟ :- ਇਸ ਸਮੇਂ ਪੁਸਤਕ ਨੰ: 9, 10, 14, 15 ਅਤੇ 16 ਹੀ ਸਟਾਕ ਵਿਚ ਹਨ ਅਤੇ ਹਰ ਇਕ ਦੀ ਭੇਟਾ 2.50 ਰੁਪੈ ਡਾਕ ਖਰਚ ਸਮੇਤ ਹੈ ।

2. ਮੰਗਵਾਉਣ ਲਈ ਮਾਇਆ ਸ: ਦੀਦਾਰ ਸਿੰਘ C-129, ਵਿਕਾਸ ਕਾਲੋਨੀ, ਪਟਿਆਲਾ ਨੂੰ ਭੇਜ ਕੇ ਲਿਖਿਆ ਜਾ ਸਕਦਾ ਹੈ ।

3. ਪੁਸਤਕਾਂ ਲੈਣ ਲਈ :-

ਗਿ: ਜਗਜੀਤ ਸਿੰਘ ਜੀ ਚਾਹ ਵਾਲੇ
ਪੁਰਾਨਾ ਬੱਸ ਅੱਡਾ, ਰੋਪੜ ।



# ਗੁਰੂ ਅਰਜਨ ਦੇਵ ਜੀ ਦੀ

ਭਾ: ਕੇਸਰ ਸਿੰਘ ਜੀ ਮਹਾਨ ਸ਼ਹੀਦ ਭਾਈ ਮਤੀਦਾਸ ਜੀ ਦੇ ਦੋਹਤੇ ਸਨ । ਪਾਠਕਾਂ ਨੂੰ ਯਾਦ ਹੋਵੇਗਾ ਕਿ ਭਾਈ ਮਤੀ ਦਾਸ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਰੇ ਨਾਲ ਇਸ ਲਈ ਚੀਰ ਕੇ ਦੋ-ਫਾੜ ਕੀਤਾ ਗਿਆ ਸੀ. ਕਿਉਂਕਿ ਉਨ੍ਹਾਂ ਨੇ ਸਿੱਖੀ ਨੂੰ ਛੱਡਨਾ ਪਰਵਾਨ ਨਹੀਂ ਸੀ ਕੀਤਾ ।

ਭਾਈ ਮਤੀ ਦਾਸ ਜੀ ਭਾ: ਧਰਮ ਚੰਦ ਜੀ ਦੇ ਦੋਹਤੇ ਸਨ । ਭਾ: ਧਰਮ ਚੰਦ ਜੀ ਅਠਵੇਂ ਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਦੇ ਦੀਵਾਨ ਸਨ ਜੋ ਗੁਰੂ ਦਰਬਾਰ ਦਾ ਸਾਰਾ ਹਿਸਾਬ ਕਿਤਾਬ ਰਖਿਆ ਕਰਦੇ ਸਨ । ਇਨ੍ਹਾਂ ਦੀ ਲਿਖੀ 'ਬੰਸਾਵਲੀ' ਦੇ ਪੰਨਾ 139-41 ਦੇ ਆਧਾਰ ਉਤੇ ਹੀ ਭਾ: ਕੇਸਰ ਸਿੰਘ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਹਾਲ ਵਰਣਨ ਕਰਦਿਆਂ ਲਿਖਿਆ ਹੈ ਕਿ ਗੁਰੂ ਸਾਹਿਬ ਨੂੰ ਪਹਿਲਾਂ ਕਈ ਦਿਨ ਭੁਖੇ ਰਖ ਕੇ ਉਬਲਦੀ ਦੇਗ ਵਿਚ ਉਬਾਲਿਆ ਗਿਆ ਅਤੇ ਫਿਰ ਤੱਤੀ ਤਵੀ ਉਤੇ ਬਿਠਾ ਕੇ ਗਰਮ ਰੇਤ ਦੇ ਕੜਛੇ ਸੀਸ ਉਤੇ ਪਾਏ ਗਏ ਜਿਸ ਨਾਲ ਮਹਾਰਾਜ ਦਾ ਸਰੀਰ ਛਾਲੇ ਛਾਲੇ ਹੋ ਗਿਆ ।

ਲਗਾਤਾਰ ਕਈ ਦਿਨਾਂ ਦੀਆਂ ਤਕਲੀਫਾਂ ਨੂੰ ਸਹਾਰਦੇ

ਹੋਏ ਮਹਾਰਾਜ ਜ਼ਰਾ ਵੀ ਨਾ ਡੋਲੇ ਅਤੇ ਨਾ ਹੀ "ਹਾਇ" ਕੀਤੀ, ਸਗੋਂ ਪ੍ਰਭੂ ਦੇ ਭਾਣੇ ਨੂੰ ਮਿਠਾ ਕਰਕੇ ਮੰਨਿਆ ਅਤੇ "ਤੇਰਾ ਕੀਆ ਮੀਠਾ ਲਾਗੈ" ਦਾ ਪਰਤੱਖ ਨਮੂਨਾ ਪੇਸ਼ ਕੀਤਾ ।

ਦੋਖੀਆਂ ਨੂੰ ਜਦ ਹਾਲਾਂ ਵੀ ਆਪਣਾ ਮੰਤਵ ਪੂਰਾ ਹੁੰਦਾ ਨਾ ਦਿਸਿਆ ਤਾਂ ਉਹ ਹੋਰ ਚਿੜ੍ਹ ਗਏ । ਉਨ੍ਹਾਂ ਨੇ ਗੁਰੂ ਜੀ ਨੂੰ ਬੰਨ੍ਹ ਕੇ ਦਰਿਆ ਰਾਵੀ ਦੇ ਕੰਢੇ ਪਏ ਹੋਏ ਬਰੇਤੇ ਉਪਰ ਸੁਟਿਆ ਅਤੇ ਸੰਗ ਸਾਰ (ਪੱਥਰ ਮਾਰ ਮਾਰ ਕੇ ਮਾਰਨਾ) ਸ਼ੁਰੂ ਕੀਤਾ । ਕਿਉਂਕਿ ਹੋਰ ਤਰੀਕੇ ਨਾਲ ਮਾਰਨ ਤੋਂ ਗੁਰੂ ਸਾਹਿਬ ਦੇ ਸਰੀਰ ਵਿਚੋਂ ਖੂਨ ਨਿਕਲਣਾ ਸੀ ਜਿਸ ਨਾਲ ਜਹਾਂਗੀਰ ਦੇ ਹੁਕਮ "ਯਾਸਾ-ਵਾ-ਸਿਆਸਤ" ਦੀ ਵਿਰੋਧਤਾ ਹੋ ਜਾਣੀ ਸੀ ।

ਪੱਥਰ ਮਾਰਦਿਆਂ ਜਦ ਕੋਈ ਨੋਕਦਾਰ ਪੱਥਰ ਗੁਰੂ ਸਾਹਿਬ ਦੀ ਇਕ ਅੱਖ ਦੇ ਭਰਵੱਟੇ ਦੇ ਉਪਰ ਲੱਗਾ ਤਾਂ ਫੂਲਿਆ ਹੋਇਆ ਛਾਲਾ ਫਿੱਸ ਕੇ ਵੱਗਣ ਲਗ ਪਿਆ । ਉਸ ਵਿਚੋਂ ਖੂਨ ਦੇ ਵਗਣ ਦੇ ਡਰ ਤੋਂ, ਕਿ ਕਿਧਰੇ ਬਾਦਸ਼ਾਹ ਨੂੰ ਇਸ ਗੱਲ ਦਾ ਪਤਾ ਨਾ ਲਗ ਜਾਏ, ਉਨ੍ਹਾਂ ਨੇ ਗੁਰੂ ਜੀ ਨੂੰ ਬੱਧੇ ਹੋਇਆਂ ਹੀ ਵਗਦੇ ਦਰਿਆ ਰਾਵੀ ਵਿਚ ਸੁੱਟ ਦਿਤਾ । ਪਥਰ ਲਗਣ ਨਾਲ ਗੁਰੂ ਸਾਹਿਬ ਦੀ ਆਤਮਾ ਸਰੀਰ ਵਿਚੋਂ ਨਿਕਲ ਕੇ ਪਰਮ ਆਤਮਾ (ਪ੍ਰਭੂ) ਵਿਚ ਇਸ ਤਰ੍ਹਾਂ ਲੀਨ ਹੋ ਗਈ ਜਿਵੇਂ :-

*ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥*
*ਜੋਤਿ ਜੋਤਿ ਰਲੀ, ਸੰਪੂਰਨੁ ਥੀਆ ਰਾਮ ॥*

ਇਸ ਦਰਦ ਭਰੀ ਅਤੇ ਰੌਂਗਟੇ ਖੜੇ ਕਰਨ ਵਾਲੀ ਘਟਨਾ ਨੂੰ ਭਾ: ਕੇਸਰ ਸਿੰਘ ਜੀ ਛਿੱਬਰ ਨੇ ਇਸ ਤਰ੍ਹਾਂ ਲਿਖਿਆ ਹੈ :-

ਓੜਕ ਬੰਧ ਕੇ ਬਰੇਤੀ ਵਿਚ ਸੁਟਾਏ ।
ਜੇਠ ਮਾਸ ਦੀ ਧੁਪ ਵਿਚ ਪਿੰਡਾ ਸੜਵਾਏ ।
ਇਕਸੁ ਮੁਗਲੇ ਕਾਫ਼ਰ ਨੇ ਮੰਦਾ ਅਲਾਈ ।
ਸੋ ਭਰਵੱਟੇ ਉਪਰ ਚੋਟ ਆਏ ਲਗੀ ।
ਚਲਿਆ ਲਹੂ ਧਾਰਾ ਵਗੀ ।
ਤਿਸ ਚੋਟ ਕਰ ਛੁਟੀ ਦੇਹ ।
ਪਈ ਸਿਰ ਦੁਸ਼ਟਾਂ ਦੇ ਖੇਹ ।
ਡਰਦਾ ਹਿੰਦੂ ਪਾਸ ਨਾ ਕੋਈ ਜਾਏ ।
ਬਧੇ ਹੋਇ ਹੀ ਦਿਤੇ ਨਦੀ ਰੁੜਾਏ ।
ਸੋਲ੍ਹਾਂ ਸੌ ਤ੍ਰੇਹਟ ਜੇਠ ਮਹੀਨੇ ।
ਚੌਣੋ ਚਾਨਣੀ ਚੋਥ ਜਲ ਵਰਾਏ ਦੀਨੇ !.....

## ਯਾਸ-ਵਾ-ਸਿਆਸਤ

ਬਾਦਸ਼ਾਹ ਜਹਾਂਗੀਰ ਨੇ ਆਪਣੀ ਲਿਖੀ ਪੁਸਤਕ 'ਤੁਜ਼ਕਿ-ਜਹਾਂਗੀਰੀ' ਵਿਚ ਗੁਰੂ ਸਾਹਿਬ ਉਤੇ ਝੂਠੇ ਦੋਸ਼ ਲਗਾ ਕੇ ਉਨ੍ਹਾਂ ਨੂੰ ਯਾਸਾ-ਵਾ-ਸਿਆਸਤ ਦਾ ਸਖਤ ਦੰਡ ਦੇ ਕੇ ਖਤਮ ਕਰਨ ਦਾ ਹੁਕਮ ਲਿਖਿਆ ਹੈ । ਇਸ ਦੰਡ ਨਾਲ ਖਤਮ ਕਰਨ ਦਾ ਮਤਲਬ ਇਹ ਹੈ ਕਿ ਦੋਸ਼ੀ ਨੂੰ ਇਸ ਤਰੀਕੇ ਨਾਲ

ਕਸ਼ਟ ਦੇ ਕੇ ਮਾਰਿਆ ਜਾਏ ਤਾਂ ਜੁ ਉਸਦੇ ਸਰੀਰ ਵਿਚੋਂ ਕੋਈ ਵੀ ਖ਼ੂਨ ਦਾ ਕਤਰਾ (ਤੁਪਕਾ) ਨਾ ਨਿਕਲੇ ।

ਮੁਸਲਮਾਨਾਂ ਦੇ ਰਾਜ ਸਮੇਂ ਬੜੇ ਬੜੇ ਮਹਾਨ-ਪੁਰਸ਼ਾਂ ਸੰਤ-ਫਕੀਰਾਂ ਨੂੰ ਇਸੇ ਦੰਡ ਨਾਲ ਹੀ ਖਤਮ ਕੀਤਾ ਜਾਂਦਾ ਸੀ । ਕਿਉਂਕਿ ਮੁਸਲਮਨਾਂ ਦਾ ਵਿਚਾਰ ਸੀ ਕਿ ਜੇ ਕਿਸੇ ਮਹਾਨ ਧਾਰਮਕ ਵਿਅਕਤੀ ਨੂੰ ਖਤਮ ਕਰਦਿਆਂ ਹੋਇਆਂ ਉਸ ਦੇ ਸਰੀਰ ਵਿਚੋਂ ਜੇ ਲਹੂ ਨਿਕਲ ਜਾਏ ਤਾਂ ਉਸ ਮਹਾਨ ਪੁਰਸ਼ ਦੀ ਰੂਹ, ਦੰਡ ਦੇਣ ਵਾਲਿਆਂ ਨੂੰ ਤੰਗ ਕਰਦੀ ਰਹਿੰਦੀ ਹੈ ।

ਦੂਜਾ ਖਿਆਲ ਉਨ੍ਹਾਂ ਦਾ ਇਹ ਵੀ ਹੈ ਕਿ ਸ਼ਹੀਦ ਦੇ ਖ਼ੂਨ ਡੁਲ੍ਹਣ ਨਾਲ ਕਈ ਹੋਰ ਸ਼ਹੀਦ ਪੈਦਾ ਹੋ ਜਾਂਦੇ ਹਨ । ਇਸੇ ਕਾਰਨ ਗੁਰੂ ਸਾਹਿਬ ਨੂੰ ਇਸ ਦੰਡ (ਯਾਸਾ-ਵ-ਸਿਆਸਤ) ਨਾਲ ਖਤਮ ਕਰਨ ਦਾ ਹੁਕਮ ਦਿਤਾ ਗਿਆ ਸੀ ।

ਜਹਾਂਗੀਰ ਨੇ ਇਹ ਹੁਕਮ ਕਿਉਂ ਦਿਤਾ ?

(1) ਅਕਬਰ ਨੇ ਪਹਿਲੀ ਵਾਰ ਹਿੰਦੂਆਂ ਨਾਲ ਵਿਤਕਰਾ ਘਟਾ ਕੇ ਉਨ੍ਹਾਂ ਨੂੰ ਵੀ ਮੁਸਲਮਾਨਾਂ ਦੀ ਤਰ੍ਹਾਂ ਸਮਾਜ ਬਣਤਰ ਵਿਚ ਅਤੇ ਰਾਜ-ਬਣਤਰ ਵਿਚ ਕੁਝ ਥੁਹੜਾ ਜਿਹਾ ਹਿੱਸਾ ਦਿਤਾ । ਪਹਿਲਾਂ ਹੋ ਚੁਕੇ ਮੁਸਲਮਾਨ ਰਾਜਿਆਂ ਵਲੋਂ ਹਿੰਦੂਆਂ ਉਤੇ ਲਗਾਇਆ ਜਜ਼ੀਆ (ਟੈਕਸ) ਆਦਿ ਵੀ ਉਸਨੇ ਬੰਦ (ਮਾਫ) ਕਰ ਦਿਤਾ, ਜਿਸ ਕਰਕੇ ਹਿੰਦੂ ਖੁਸ਼ ਸਨ । ਪਰ ਮੁਸਲਮਾਨ ਇਹ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦੇ ਰਾਜ ਵਿਚ ਹਿੰਦੂ ਧਰਮ ਵਧੇ ਫੁਲੇ ਜਾਂ ਹਿੰਦੂਆਂ ਨੂੰ ਵੀ ਸੁਖ ਦਾ ਸਾਹ ਮਿਲੇ । ਇਸੇ ਲਈ ਬਹੁਤੇ ਮੁਸਲਮਾਨ ਅਕਬਰ ਨਾਲ ਅੰਦਰ ਨਾਰਾਜ਼ ਸਨ ।

(2) ਅਕਬਰ ਆਪਣੇ ਮਗਰੋਂ ਆਪਣੇ ਪੁਤਰ ਜਹਾਂਗੀਰ ਦੀ ਥਾਂ ਪੋਤੇ 'ਖੁਸਰੋ' ਨੂੰ ਰਾਜ ਗੱਦੀ ਤੇ ਬਿਠਾਉਣਾ ਚਾਹੁੰਦਾ ਸੀ, ਕਿਉਂਕਿ ਜਹਾਂਗੀਰ ਦੀਆਂ ਸ਼ਰਾਬ ਬਹੁਤ ਪੀਣਾ ਅਤੇ ਹੋਰ ਗਲਤ ਆਦਤਾਂ ਅਕਬਰ ਨੂੰ ਪਸੰਦ ਨਹੀਂ ਸਨ । ਇਸ ਲਈ ਜਹਾਂਗੀਰ ਰਾਜ ਦੀ ਪ੍ਰਾਪਤੀ ਲਈ ਹੋਰ ਯਤਨਾਂ ਦੇ ਨਾਲ ਨਾਲ ਉਨ੍ਹਾਂ ਲੋਕਾਂ ਨਾਲ ਸੁਰ-ਤਾਲ ਮੇਲ ਕੇ ਰਖਦਾ ਸੀ ਜੋ ਅੰਦਰੋ ਅੰਦਰੀ ਅਕਬਰ ਦੀ ਧਰਮ ਨੀਤੀ ਕਰਕੇ ਉਸਦੇ ਵਿਰੋਧੀ ਸਨ । ਵਿਰੋਧੀ ਲੋਕਾਂ ਦੀ ਹਮਾਇਤ ਪ੍ਰਾਪਤ ਕਰਨ ਲਈ ਉਸਨੇ ਉਨ੍ਹਾਂ ਦੀ ਮਰਜ਼ੀ ਅਨੁਸਾਰ ਪ੍ਰਣ ਵੀ ਕਰ ਲਿਆ ਸੀ ਕਿ ਉਹ ਰਾਜ ਗਦੀ ਤੇ ਬੈਠ ਕੇ ਹਿੰਦੂਆਂ ਨੂੰ ਮੁਸਲਮਾਨਾਂ ਵਰਗੀ ਖੁਲ੍ਹ ਨਹੀਂ ਦੇਵੇਗਾ ਅਤੇ ਮੁਸਲਮਾਨੀ ਧਰਮ ਦਾ ਪ੍ਰਚਾਰ ਹਰ ਤਰ੍ਹਾਂ ਕਰੇਗਾ—ਆਦਿ

(3) ਅਕਬਰ ਦੇ ਰਾਜ ਦਰਬਾਰੀਆਂ ਵਿਚੋਂ ਸ਼ੇਖ ਫਰੀਦ ਬੁਖ਼ਾਰੀ ਚੰਗਾ ਪ੍ਰਭਾਵਸ਼ਾਲੀ ਦਰਬਾਰੀ ਸੀ, ਜਿਸ ਨੇ ਜਹਾਂਗੀਰ ਨੂੰ ਰਾਜ ਗੱਦੀ ਦਿਵਾਉਣ ਮਗਰੋਂ ਉਸ ਦੇ ਰਾਜ ਨੂੰ ਕਾਇਮ ਰੱਖਣ ਲਈ ਬਹੁਤ ਕੁਝ ਕੀਤਾ ਸੀ । ਇਸੇ ਕਾਰਨ ਉਹ ਜਹਾਂਗੀਰ ਦੇ ਬਹੁਤ ਨੇੜੇ ਹੋ ਗਿਆ ਸੀ ।

ਇਸ ਸ਼ੇਖ ਬੁਖਾਰੀ ਉਤੇ ਮੁਸਲਮਾਨਾ ਦੇ 'ਨਕਸ਼ਬੰਦੀ' ਫਿਰਕੇ ਦੇ ਆਗੂ ਅਹਿਮਦ ਸਰਹੰਦੀ ਦਾ ਪ੍ਰਭਾਵ (ਅਸਰ) ਸੀ । ਸ਼ੇਖ ਅਹਿਮਦ ਸਰਹੰਦੀ ਜਿਥੇ ਕੱਟੜ ਫਿਰਕਾ ਪ੍ਰਸਤ ਅਤੇ ਤੰਗ ਦਿਲ ਸੀ ਉਥੇ ਉਹ ਹਰ ਉਸ ਮਨੁੱਖ ਅਤੇ ਹਰ ਉਸ ਧਰਮ ਦਾ ਕੱਟੜ ਵਿਰੋਧੀ ਹੀ ਨਹੀਂ ਸੀ, ਸਗੋਂ ਉਸਨੂੰ ਖਤਮ ਕਰਨ ਕਰਾਉਣ ਦਾ ਹਰ ਯਤਨ ਵੀ ਕਰਦਾ ਰਹਿੰਦਾ ਸੀ, ਜਿਸ ਨਾਲ ਮੁਸਲਮਾਨੀ ਧਰਮ ਨੂੰ ਵਧਣ ਫੂਲਣ ਵਿਚ

ਉਹ ਰੁਕਾਵਟ ਸਮਝਦਾ ਹੋਵੇ । ਸੋ ਇਹ ਸ਼ੇਖ ਅਹਿਮਦ ਸਰਹੰਦੀ ਆਪਣੇ ਸੇਵਕ, ਸ਼ੇਖ ਫਰੀਦ ਬੁਖਾਰੀ ਰਾਹੀਂ ਜਹਾਂਗੀਰ ਦੇ ਕੰਨ ਹਿੰਦੂਆਂ ਅਤੇ ਸਿਖਾਂ ਵਿਰੁਧ ਭਰਦਾ ਰਹਿੰਦਾ ਸੀ । ਉਸ ਦੀਆਂ ਲਿਖੀਆਂ ਚਿਠੀਆਂ ਦਾ ਸੰਗ੍ਰਹਿ ''ਮਕਤੂਬਾਤਿ-ਇਮਾਮ-ਰਬਾਨੀ'' ਤੋਂ ਹਿੰਦੂ ਸਿਖਾਂ ਵਿਰੁਧ ਜ਼ਹਿਰ ਕੁਟ ਕੁਟ ਕੇ ਭਰਿਆ ਮਿਲਦਾ ਹੈ । ਚਿਠੀ ਦਾ ਇਕ ਨਮੂਨਾ ਵੇਖੋ :–

''ਕਾਫਰਾਂ ਨੂੰ ਆਪਣੀ ਸਭਾ ਸੁਸਾਇਟੀ ਵਿਚ ਸ਼ਾਮਲ ਕਰਨਾ, ਆਪਣੇ ਨਾਲ ਬਿਠਾਉਣਾ 'ਤੇ ਇਨ੍ਹਾਂ ਨਾਲ ਗਲ ਬਾਤ ਕਰਨਾ ਭੀ ਇਕ ਤਰ੍ਹਾਂ ਇਹਨਾਂ ਦੀ ਇਜ਼ਤ ਕਰਨ ਦੇ ਤੁਲ ਹੈ, ਜੋ ਨਹੀਂ ਹੋਣੀ ਚਾਹੀਦੀ । ਸੱਚ ਤਾਂ ਇਹ ਹੈ ਕਿ ਇਨ੍ਹਾਂ ਹਿੰਦੂਆਂ ਨੂੰ ਕੁਤਿਆਂ ਦੀ ਤਰ੍ਹਾਂ ਦੂਰੇ ਦੂਰੇ ਕਰਨੀ ਚਾਹੀਦੀ ਹੈ''....ਆਦਿ ।

(4) ਸਿਖ ਧਰਮ ਦੇ ਅਸੂਲ ਬੜੇ ਸਿਧੇ ਸਾਦੇ, ਸਾਫ-ਸਪਸ਼ਟ ਅਤੇ ਦਿਲ ਖਿਚਵੇਂ ਹੋਣ ਕਾਰਨ ਇਨ੍ਹਾਂ ਦਾ ਅਸਰ ਹਿੰਦੂ ਮੁਸਲਮਾਨ ਦੋਹਾਂ ਉਤੇ ਚੰਗਾ ਪੈ ਰਿਹਾ ਸੀ । ਇਸ ਦੇ ਨਾਲ ਗੁਰੂ ਸਾਹਿਬਾਂ ਦੇ ਮਿਠਾਸ ਭਰੇ ਬੋਲ, ਸਿਮਰਨ, ਸੇਵਾ ਤੇ ਉਪਕਾਰ ਦੀਆਂ ਉਦਾਹਰਨਾਂ (ਮਿਸਾਲਾਂ) ਸੋਨੇ ਉਤੇ ਸੁਹਾਗੇ ਦਾ ਕੰਮ ਕਰ ਰਹੀਆਂ ਸਨ । ਜਿਸ ਕਰਕੇ ਹਜ਼ਾਰਾਂ ਹਿੰਦੂ ਅਤੇ ਮੁਸਲਮਾਨ ਦਿਨੋ ਦਿਨ ਸਿੱਖ ਬਣ ਰਹੇ ਸਨ ਜਿਸ ਨੂੰ ਵੇਖ ਕੇ ਸ਼ੇਖ ਅਹਿਮਦ ਅੰਦਰੋਂ ਅੰਦਰੀ ਬੜਾ ਔਖਾ ਤੇ ਦੁਖੀ ਹੋ ਰਿਹਾ ਸੀ ।

(5) ਜਦ ਤੋਂ ਗੁਰੂ ਪੰਚਮ ਪਾਤਸ਼ਾਹ ਨੇ ਤਰਨ ਤਾਰਨ ਸਾਹਿਬ ਹੈਡ ਕੁਆਰਟਰ ਬਣਾ ਕੇ ਸਿੱਖੀ ਦਾ ਪ੍ਰਚਾਰ ਕਰਨਾ

ਸ਼ੁਰੂ ਕੀਤਾ ਸੀ ਉਦੋਂ ਤੋਂ ਉਸ ਦੇ ਥੋੜੇ ਨੇੜੇ ਕੁਝ ਮੀਲਾਂ ਦੇ ਫਾਸਲੇ ਉਤੇ 'ਸਖੀ ਸਰਵਰ' ਦੀ ਗੱਦੀ ਦਾ ਮੁਸਲਮਾਨੀ ਪ੍ਰਚਾਰ ਲੰਗੜਾ ਹੋ ਗਿਆ ਸੀ, ਇਸ ਗਲੋਂ ਵੀ ਮੁਸਲਮਾਨ ਬੜੇ ਦੁਖੀ ਸਨ ।

(6) ਉਨ੍ਹਾਂ ਦਿਨਾਂ ਵਿਚ ਅਰਥਾਤ 1597 ਵਿਚ ਜਦ ਪੰਜਾਬ ਵਿਚ ਬਹੁਤ ਵੱਡਾ ਕਾਲ ਪਿਆ ਤਾਂ ਹਜ਼ਾਰਾਂ ਲੋਕ ਭੁਖ ਨਾਲ ਮਰਨ ਲਗੇ । ਮੁਰਦਿਆਂ ਦੀ ਸੰਭਾਲ ਨਾ ਹੋਣ ਕਾਰਨ ਉਸ ਸਮੇਂ ਦਾ ਇਤਿਹਾਸਕਾਰ ''ਨੂਰੁਲ-ਹੱਕ'' ਲਿਖਦਾ ਹੈ ਕਿ ਲਾਹੌਰ ਦੇ ਗਲੀਆਂ ਬਾਜ਼ਾਰ ਮੁਰਦਿਆਂ ਨਾਲ ਭਰ ਗਏ । ਬਦਬੂ ਇਤਨੀ ਜ਼ਿਆਦਾ ਹੋ ਗਈ ਜਿਸ ਨਾਲ ਕਈ ਬਿਮਾਰੀਆਂ ਪੈਦਾ ਹੋ ਗਈਆਂ ਅਤੇ ਮੌਤਾਂ ਦੀ ਗਿਣਤੀ ਹੋਰ ਵੱਧਣ ਕਾਰਨ ਸਭ ਪਾਸੇ ਹਾਹਾਕਾਰ ਮਚ ਗਈ । ਉਸ ਵੇਲੇ ਪੰਚਮ ਗੁਰੂ 8 ਮਹੀਨਿਆਂ ਤੋਂ ਵਧ ਸਮਾਂ ਲਾਹੌਰ ਵਿਚ ਰਹੇ ਅਤੇ ਦੁਖੀਆਂ ਦੀ ਬਿਨਾਂ ਪੱਖ-ਪਾਤ ਦੇ ਦਵਾ-ਦਾਰੂ ਅਤੇ ਖੁਰਾਕ (ਲੰਗਰ) ਦਾ ਪ੍ਰਬੰਧ ਇਤਨਾਂ ਚੰਗਾ ਕੀਤਾ ਕਿ ਉਨ੍ਹਾਂ ਦਾ ਹਰਮਨ ਪਿਆਰਾ ਹੋਣਾ ਕੁਦਰਤੀ ਬਣ ਗਿਆ । ਇਸ ਤਰਾਂ ਉਤਮ ਗੁਣ, ਸੇਵਾ ਅਤੇ ਉਪਕਾਰ ਦਾ ਸਦਕਾ ਸਿਖ ਧਰਮ ਵਿਚ ਹੋਰ ਵਾਧਾ ਹੋਣ ਲਗ ਪਿਆ ।

ਪਰ ਸ਼ੇਖ ਸਰਹੰਦੀ ਵਰਗੇ ਕਟੜ ਮੁਸਲਮਾਨ ਹੋਰ ਦੁਖੀ ਹੋ ਕੇ ਈਰਖਾ ਕਰਨ ਲਗ ਪਏ । ਉਹ ਹਰ ਉਸ ਮੌਕੇ ਦੀ ਤਲਾਸ਼ ਵਿਚ ਰਹਿੰਦੇ ਸਨ, ਜਿਸ ਨਾਲ ਸਿਖੀ ਨੂੰ ਨੁਕਸਾਨ ਪੁਜ ਸਕੇ । ਉਨ੍ਹਾਂ ਦਿਨਾਂ ਵਿਚ ਹੀ ਜਹਾਂਗੀਰ ਬਾਦਸ਼ਾਹ ਦੇ ਪੁੱਤਰ ਖੁਸਰੋ ਨੇ ਬਗ਼ਾਵਤ ਕਰ ਦਿਤੀ ਅਤੇ ਉਹ ਪੰਜਾਬ ਵਲ ਨਿਕਲ ਤੁਰਿਆ । ਜਹਾਂਗੀਰ ਵੀ ਸੈਨਾ ਲੈਕੇ ਉਸਦੇ

ਮਗਰ ਚੜ੍ਹ ਪਿਆ । ਰਸਤੇ ਵਿਚ ਜਿਥੇ ਵੀ ਉਸ ਨੂੰ ਖੁਸਰੋ ਦਾ ਹਮਾਇਤੀ ਜਾਂ ਮਦਦ ਦੇਣ ਵਾਲੇ ਦਾ ਪਤਾ ਲਗਦਾ ਉਹ ਉਨ੍ਹਾਂ ਨੂੰ ਉਥੇ ਹੀ ਫੜ, ਮੰਗਵਾ ਕੇ ਯੋਗ ਦੰਡ ਅਤੇ ਮੌਤ ਦੀਆਂ ਸਜ਼ਾਵਾਂ ਦੇਂਦਾ ਚਲਾ ਗਿਆ ।

ਇਸ ਮੌਕੇ ਦਾ ਫਾਇਦਾ ਉਠਾਉਂਦੇ ਹੋਏ ਇਨ੍ਹਾਂ ਕੱਟੜ ਅਤੇ ਤੰਗ ਦਿਲ ਮੁਸਲਮਾਨਾਂ ਦੀ ਚੰਡਾਲ ਚੌਕੜੀ ਨੇ ਜਹਾਂਗੀਰ ਤਕ ਫਰਜ਼ੀ (ਝੂਠੀ) ਸ਼ਿਕਾਇਤ ਗੁਰੂ ਸਾਹਿਬ ਵਿਰੁਧ ਪਹੁੰਚਾਈ । ਉਸ ਵਿਚ ਲਿਖਿਆ ਗਿਆ ਕਿ ਗੋਇੰਦਵਾਲ ਵਿਚੋਂ ਦੀ ਜਾਂਦੇ ਹੋਏ ਬਾਗ਼ੀ ਖੁਸਰੋ ਨੂੰ ਗੁਰੂ ਸਾਹਿਬ ਨੇ ਆਸਰਾ ਦਿਤਾ ਤਾਂ ਜੁ ਉਹ ਜਹਾਂਗੀਰ ਦਾ ਟਾਕਰਾ ਕਰ ਸਕੇ । ਗੁਰੂ ਜੀ ਨੇ ਆਸ਼ੀਰਵਾਦ ਦੇਂਦਿਆਂ ਉਸਦੇ ਮਥੇ ਉਤੇ ਕੇਸਰ ਦਾ ਟਿੱਕਾ ਲਗਾਇਆ ਜੋ ਹਿੰਦੂਆਂ ਵਿਚ ਚੰਗਾ ਸ਼ਗਨ ਸਮਝਿਆ ਜਾਂਦਾ ਹੈ, ਆਦਿ ।

ਇਹ ਬਨਾਉਟੀ ਕਹਾਣੀ ਇਸ ਲਈ ਘੜੀ ਗਈ ਤਾਂ ਜੁ ਜਹਾਂਗੀਰ ਦੇ ਗੁਸੇ ਨੂੰ ਭੜਕਾ ਕੇ ਗੁਰੂ ਜੀ ਨੂੰ ਕਿਸੇ ਭੈੜੀ ਸਜ਼ਾ (ਦੰਡ) ਨਾਲ ਮਰਵਾਇਆ ਜਾਏ ਤਾਂ ਜੁ ਸਿਖੀ ਦੇ ਵਧਣ ਫੁਲਣ ਵਿਚ ਰੋਕ ਪਵੇ ਅਤੇ ਹੋਰ ਮੁਸਲਮਾਨ ਸਿਖ ਬਣਨ ਤੋਂ ਰੁਕ ਜਾਣ ।

## ਗੱਲ ਉਹੋ ਹੋਈ

ਜਹਾਂਗੀਰ ਨੇ ਇਨ੍ਹਾਂ ਕੱਟੜ ਮੁਸਲਮਾਨਾਂ ਦੀ ਗਲਤ ਅਤੇ ਝੂਠੀ ਸ਼ਿਕਾਇਤ ਉਤੇ, ਬਿਨਾਂ ਸੋਚ-ਵਿਚਾਰ ਕੀਤੇ ਅਤੇ ਬਗੈਰ ਪੁਛ ਪੜਤਾਲ ਕੀਤੇ ਹੀ ਉਸ ਨੇ ਗੁਰੂ ਜੀ ਨੂੰ

'ਯਾਸਾ-ਵ-ਸਿਆਸਤ' ਦੀ ਸਖਤ ਸਜ਼ਾ ਦੇ ਕੇ ਖਤਮ ਕਰਨ ਦਾ ਹੁਕਮ ਦੇ ਦਿਤਾ । ਹਾਲਾਂ ਕਿ ਸ਼ਿਕਾਇਤ ਤੋਂ ਕੇਵਲ-27 ਦਿਨ ਪਹਿਲੋਂ ਉਹ ਆਪ ਖੁਸਰੋ ਦਾ ਪਿਛਾ ਕਰਦਿਆਂ ਗੋਇੰਦਵਾਲ ਤੋਂ ਲੰਘਿਆ ਸੀ । ਲੰਘਿਆ ਹੀ ਨਹੀਂ ਸੀ, ਸਗੋਂ 12, 13 ਦਿਨ ਲਗਾਤਾਰ ਗੋਇੰਦਵਾਲ ਦੇ ਇਲਾਕੇ (ਮਾਝੇ) ਵਿਚ ਖੁਸਰੋ ਦਾ ਪਿੱਛਾ ਕਰਦਾ ਰਿਹਾ ਅਤੇ ਉਨ੍ਹਾਂ ਸਭ ਦੋਸ਼ੀਆਂ ਨੂੰ ਮੌਤ ਆਦਿ ਦਾ ਦੰਡ ਦੇਂਦਾ ਰਿਹਾ, ਜਿਨ੍ਹਾਂ ਉਤੇ ਖੁਸਰੋ ਦੀ ਮਦਦ ਕਰਨ ਦਾ ਸ਼ੱਕ ਸੀ । ਜਦ ਖੁਸਰੋ ਪਕੜਿਆ ਗਿਆ ਤਾਂ ਉਸ ਨੂੰ ਉਸ ਦੇ ਸਾਥੀਆਂ ਸਮੇਤ ਲਾਹੌਰ ਵਿਚ ਤਰ੍ਹਾਂ ਤਰ੍ਹਾਂ ਦੇ ਕਸ਼ਟ ਦੇ ਕੇ ਖ਼ਤਮ ਕੀਤਾ ਗਿਆ । ਇਸ ਤਰ੍ਹਾਂ ਰਹਿੰਦੇ ਖੂੰਹਦੇ ਦੋਸ਼ੀਆਂ ਦੀ ਕਹਾਣੀ ਲਾਹੌਰ 13, 14 ਦਿਨ ਰਹਿ ਕੇ ਉਸ ਨੇ ਖ਼ਤਮ ਕਰ ਦਿੱਤਾ । ਇਨ੍ਹਾਂ ਸਾਰੇ 27 ਦਿਨਾਂ ਵਿਚ ਕਿਸੇ ਪਾਸਿਓਂ ਵੀ ਬਾਦਸ਼ਾਹ ਕੋਲ ਖੁਸਰੋ ਦੀ ਗੁਰੂ ਸਾਹਿਬ ਨਾਲ ਮੇਲ ਦੀ ਜਾਂ ਮੱਦਦ ਦੀ ਸ਼ਿਕਾਇਤ ਨਹੀਂ ਸੀ ਪੁਜੀ ।

ਜੇ ਖੁਸਰੋ ਦਾ ਗੁਰੂ ਸਾਹਿਬ ਨਾਲ ਮੇਲ ਹੁੰਦਾ ਤਾਂ ਹੀ ਸ਼ਿਕਾਇਤ ਹੁੰਦੀ-ਜਦ ਮੇਲ ਹੋਇਆ ਹੀ ਨਹੀਂ ਤਾਂ ਸ਼ਿਕਾਇਤ ਕਿਸ ਤਰ੍ਹਾਂ ਹੁੰਦੀ ? ਉਸ ਸਮੇਂ ਦੀਆਂ ਲਿਖਤਾਂ ਤੋਂ ਚੰਗੀ ਤਰਾਂ ਸਿਧ ਹੋ ਚੁਕਾ ਹੈ ਕਿ ਉਸ ਸਮੇਂ ਗੁਰੂ ਸਾਹਿਬ ਗੋਇੰਦਵਾਲ ਵਿਚ ਹੀ ਨਹੀਂ ਸਨ....ਖੈਰ ।

## ਕੇਸਰ ਦੇ ਟਿਕੇ ਦਾ ਭੁਲੇਖਾ

ਗੁਰੂ ਨਾਨਕ ਪਾਤਸ਼ਾਹ ਦਾ ਮੇਲ ਬਾਬਰ ਬਾਦਸ਼ਾਹ ਨਾਲ ਹੋਇਆ ਸੀ । ਬਾਬਰ ਦਾ ਪੁਤਰ ਹਿਮਾਯੂੰ ਬਾਦਸ਼ਾਹ, ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਗੁਰੂ ਅੰਗਦ ਸਾਹਿਬ ਨੂੰ ਮਿਲਿਆ ਸੀ ।

ਅਕਬਰ ਬਾਦਸ਼ਾਹ ਵੀ ਗੁਰੂ ਅਮਰਦਾਸ ਜੀ ਨੂੰ ਮਿਲਿਆ ਸੀ । ਪਰ ਕਿਸੇ ਵੀ ਇਤਿਹਾਸ ਵਿਚ ਇਹ ਜ਼ਿਕਰ (ਵਰਨਣ) ਨਹੀਂ ਆਉਂਦਾ ਕਿ ਗੁਰੂ ਪਾਤਸ਼ਾਹ ਨੇ ਇਨ੍ਹਾਂ ਦੁਨਿਆਵੀ ਬਾਦਸ਼ਾਹਾਂ ਜਾਂ ਅਮੀਰ ਵਜ਼ੀਰਾਂ ਨੂੰ ਕਦੇ ਕੋਈ ਤਿਲਕ ਲਾਇਆ ਹੋਵੇ । ਸੋ ਇਨ੍ਹਾਂ ਇਤਿਹਾਸਕ ਸਚਾਈਆਂ ਦੇ ਅਧਾਰ ਤੇ ਖੁਸਰੋ ਨੂੰ ਤਿਲਕ ਲਗਾਉਣ ਦੀ ਗੱਲ ਵੀ ਬਿਲਕੁਲ ਗਲਤ ਅਤੇ ਬਨਾਉਟੀ ਹੈ ।

ਦੂਜੀ ਗੱਲ ਜਹਾਂਗੀਰ ਲਿਖਦਾ ਹੈ ਕਿ ਹਿੰਦੂ ਤਿਲਕ ਲਗਾਉਣ ਨੂੰ ਚੰਗਾ ਸਮਝਦੇ ਹਨ । ਪਰ ਗੁਰੂ ਨਾਨਕ ਪਾਤਸ਼ਾਹ ਲਿਖ ਗਏ ਹਨ :-

ਨਾ ਹਮ ਹਿੰਦੂ ਨਾ ਮੁਸਲਮਾਨ (ਪੰਨਾ 1136)

ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਪੰਨਾ 654 ਉਤੇ ਲਿਖੇ ਹੇਠਲੇ ਸ਼ਬਦ ਤੋਂ ਹੋਰ ਸਪਸ਼ਟ ਹੈ ਕਿ ਗੁਰੂ ਸਾਹਿਬ ਆਪਣੇ ਆਪ ਨੂੰ ਨਾ ਹਿੰਦੂ ਮੰਨਦੇ ਹਨ, ਨਾਂਹ ਹੀ ਉਨ੍ਹਾਂ ਦੇ ਪੂਜਾ ਪਾਠ ਦੇ ਤਰੀਕਿਆਂ ਨੂੰ ਅਪਣਾਉਂਦੇ ਹਨ । ਜਿਵੇਂ :-

*ਬੁਤ ਪੂਜਿ ਪੂਜਿ ਹਿੰਦੂ ਮੂਏ,*
*ਤੁਰਕ ਮੂਏ ਸਿਰੁ ਨਾਈ ॥ (ਨਿਵਾ ਕੇ)*
*ਓਇ ਲੈ ਜਾਰੇ, ਓਇ ਲੇ ਗਾਡੇ,*
*ਤੇਰੀ ਗਤਿ ਦੁਹੂ ਨਾ ਪਾਈ ॥*

ਸੋ ਹਿੰਦੂਆਂ ਵਾਲਾ ਤਿਲਕ ਲਗਾਉਣ ਦਾ ਚੰਗਾ ਸ਼ਗਨ ਗੁਰੂ ਸਾਹਿਬ ਉਤੇ ਕਿਸ ਤਰ੍ਹਾਂ ਢੁਕਦਾ ਹੈ ? ਜਦ ਕਿ ਗੁਰੂ ਸਾਹਿਬ ਆਪਣੇ ਆਪ ਨੂੰ ਹਿੰਦੂ ਮੰਨਦੇ ਹੀ ਨਹੀਂ ।

ਗੁਰੂ ਜੀ ਦੇ ਸ਼ਹੀਦ ਹੋਣ ਮਗਰੋਂ ਜੋ ਚਿੱਠੀ ਸ਼ੇਖ ਅਹਿਮਦ ਸਰਹੰਦੀ ਨੇ ਆਪਣੇ ਮੁਖੀ ਚੇਲੇ, ਸ਼ੇਖ ਬੁਖਾਰੀ ਨੂੰ ਲਿਖੀ, ਉਸ ਵਿਚ ਜਿਥੇ ਉਸ ਦੀ ਬੇਹੱਦ ਖੁਸ਼ੀ ਦਾ ਪਤਾ ਲਗਦਾ ਹੈ ਉਥੇ 'ਤੁਜ਼ਕਿ ਜਹਾਂਗੀਰ' ਵਿਚ ਲਿਖੇ ਝੂਠ ਦਾ ਪੋਲ ਵੀ ਚੰਗੀ ਤਰ੍ਹਾਂ ਖੁਲ੍ਹ ਜਾਂਦਾ ਹੈ। ਇਹ ਚਿੱਠੀ ਨੰ: 193 'ਮਕਤੂ-ਬਾਤਿ-ਇਮਾਮ-ਰਬਾਨੀ' ਵਿਚ ਇਸ ਤਰ੍ਹਾਂ ਹੈ :-

ਗੋਇੰਦਵਾਲ ਦੇ ਭ੍ਰਿਸ਼ਟ ਇਸ ਕਾਫ਼ਰ (ਗੁਰੂ ਅਰਜਨ ਦੇਵ ਜੀ) ਦੀ ਸ਼ਹਾਦਤ ਸਾਡੀ ਇਕ ਬੜੀ ਵਡੀ ਪ੍ਰਾਪਤੀ ਅਤੇ ਜਿੱਤ ਹੈ। ਇਸ ਨਾਲ ਘ੍ਰਿਣਤ ਹਿੰਦੂਆਂ ਨੂੰ ਭੀ ਇਕ ਵਡੀ ਤੇ ਜ਼ਲਾਲਤ ਭਰੀ ਹਾਰ ਹੋਈ ਹੈ। ਭਾਵੇਂ ਉਸ ਨੂੰ ਕਿਸੇ ਤਰ੍ਹਾਂ ਮਾਰਿਆ ਗਿਆ, ਕਿਸੇ ਕਾਰਨ ਤੇ ਕਿਸੇ ਬਹਾਨੇ ਖਤਮ ਕੀਤਾ ਗਿਆ, ਇਸ ਨਾਲ ਸਮੂੰਹ ਕਾਫਰਾਂ ਦਾ ਭਾਰੀ ਨੁਕਸਾਨ ਅਤੇ ਸਮੂੰਹ ਮੁਸਲਮਾਨਾਂ ਲਈ ਇਹ ਬੜੇ ਫ਼ਾਇਦੇ ਅਤੇ ਵਾਧੇ ਦੀ ਘਟਨਾ ਹੈ, ਆਦਿ।

ਇਸ ਤੋਂ ਸਪਸ਼ਟ ਹੋ ਜਾਂਦਾ ਕਿ ਗੁਰੂ ਸਾਹਿਬ ਨੂੰ ਸ਼ਹੀਦ ਕਰਾਉਣ ਵਿਚ ਸਭ ਤੋਂ ਵਡਾ ਹੱਥ (1) ਸ਼ੇਖ ਅਹਿਮਦ ਸਰਹੰਦੀ ਮੁਜਦੱਦ ਅਲਫਥਾਨੀ ਦਾ ਹੈ ਜਿਸ ਦੀ ਪ੍ਰੇਰਨਾ ਸਦਕਾ ਉਸ ਦਾ ਸੇਵਕ (2) ਸ਼ੇਖ ਫਰੀਦ ਬੁਖਾਰੀ ਆਪਣੇ ਹਮਾਇਤੀਆਂ ਨਾਲ (3) ਜਹਾਂਗੀਰ ਬਾਦਸ਼ਾਹ ਦੇ ਕੰਨ ਭਰਦਾ ਰਹਿੰਦਾ ਸੀ। ਅੰਤ ਉਸ ਤੋਂ ਯਾਸਾ-ਵਾ-ਸਿਆਸਤ ਦਾ ਦੰਡ ਦਿਵਾ ਕੇ ਸ਼ਹੀਦ ਕਰਵਾਇਆ।

ਸਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਇਹ ਸ਼ੇਖ ਫਰੀਦ

ਬੁਖਾਰੀ ਉਹੋ ਆਦਮੀ ਹੈ ਜਿਸ ਨੇ ਜਹਾਂਗੀਰ ਨੂੰ ਬਾਦਸ਼ਾਹ ਬਣਾਉਣ ਵਿਚ ਅਤੇ ਉਸ ਦੇ ਰਾਜ ਨੂੰ ਕਾਇਮ ਰਖਣ ਵਿਚ ਬੜੀ ਮਦਦ ਕੀਤੀ ਸੀ । ਜਿਸ ਦੇ ਬਦਲੇ ਵਿਚ ਬਾਦਸ਼ਾਹ ਨੇ ਖੁਸ਼ ਹੋ ਕੇ ਉਸਨੂੰ 'ਮੁਰਤਜਾ ਖ਼ਾਨ' ਦੀ ਉਪਾਧੀ ਬਖ਼ਸ਼ੀ ਤੇ ਲਾਹੌਰ ਦਾ ਕਿਲੇਦਾਰ (ਗਵਰਨਰ) ਬਣਾਇਆ ਸੀ । ਗੁਰੂ ਸਾਹਿਬ ਨੂੰ ਮੌਤ ਦਾ ਦੰਡ ਦੇ ਕੇ ਖ਼ਤਮ ਕਰਨ ਲਈ ਜਹਾਂਗੀਰ ਨੇ ਗੁਰੂ ਜੀ ਨੂੰ ਇਸੇ ਮੁਰਤਜ਼ਾ ਖ਼ਾਨ ਦੇ ਹਵਾਲੇ ਕੀਤਾ ਸੀ ।

ਸ਼ੇਖ ਅਹਿਮਦ ਸਰਹੰਦੀ, ਨਕਸ਼ਬੰਦੀ (ਮੁਸਲਮਾਨੀ) ਫਿਰਕੇ ਦਾ ਆਗੂ ਸੀ । ਇਸ ਦਾ ਮਜ਼ਾਰ ਗੁਰ: ਫਤਹਿਗੜ੍ਹ ਸਾਹਿਬ ਸਰਹਿੰਦ ਨੇੜੇ ਬਣਿਆ ਹੋਇਆ ਹੈ । ਇਸ ਫਿਰਕੇ ਨੂੰ ਤੂਰਾਨ ਵਿਚੋਂ ਖਵਾਜਾ ਮੁਹੰਮਦ ਬਾਕੀ-ਬਿਲਾ ਨੇ ਹਿੰਦੁਸਤਾਨ ਵਿਚ ਲਿਆਂਦਾ ਸੀ । (ਪਿਛੇ ਜਿਹੇ ਇਸ ਮਜਾਰ ਆਦਿ ਦੇ ਮੁਰੰਮਤ ਲਈ ਸਾਡੇ ਪੰਜਾਬ ਦੇ ਇਕ ਸਿਖ ਮੁਖ ਮੰਤਰੀ ਨੇ ਹਜ਼ਾਰਾਂ ਰੁਪਏ ਦੇਣ ਦਾ ਐਲਾਨ ਵੀ ਕੀਤਾ ਸੀ) ।

## ਹੋਰ ਵਿਅਕਤੀਆਂ ਦੇ ਹੱਥ

ਗੁਰੂ ਮਹਾਰਾਜ ਦੀ ਸ਼ਹੀਦੀ ਅਤੇ ਸਿਖੀ ਲਹਿਰ ਦੀ ਵਿਰੋਧਤਾ ਕਰਨ ਦੀਆਂ ਐਸੀਆਂ ਕਮੀਨੀਆਂ ਹਰਕਤਾਂ ਕਰਨ ਵਿਚ ਜਿਥੇ ਉਪਰ ਲਿਖੇ ਤਿੰਨ ਮੁਸਲਮਾਨ ਵਿਅਕਤੀਆਂ ਦਾ ਹੱਥ ਹੈ, ਉਥੇ ਗੁਰੂ ਜੀ ਨੂੰ ਸ਼ਹੀਦ ਕਰਾਉਣ ਵਿਚ ਉਸ ਵੇਲੇ ਦੇ ਬ੍ਰਾਹਮਣਾਂ ਦਾ ਵੀ ਤਕੜਾ ਹੱਥ ਹੈ । ਇਨ੍ਹਾਂ ਲੋਕਾਂ ਨੇ ਜਾਤ ਪਾਤ, ਊਚ ਨੀਚ ਦੇ ਅਧਾਰ ਉਤੇ ਵਖ ਵਖ ਰਸਮਾਂ ਰਿਵਾਜਾਂ

ਬੋਝ ਲੋਕਾਂ ਉਪਰ ਪਾ ਕੇ, ਉਨ੍ਹਾਂ ਤੋਂ ਪੁੰਨ ਦਾਨ ਦਾ ਝਾਂਸਾ ਕੇ ਧਨ (ਦਾਨ) ਲੈਣ ਦਾ ਰਿਵਾਜ ਪਾਇਆ ਹੋਇਆ ਸੀ ਤੇ ਆਪ ਬਿਨਾਂ ਕਮਾਈ ਕੀਤਿਆਂ ਚੰਗਾ ਚੋਖਾ ਕਮਾ ਲੈਂਦੇ ਤੇ ਮੌਜਾਂ ਮਾਣਦੇ ਸਨ ।

ਇਨ੍ਹਾਂ ਬ੍ਰਾਹਮਣਾਂ ਨੇ ਮਨੁੱਖ ਦੇ ਜਨਮ ਸਮੇਂ, ਵਿਦਿਆ ਮਾਰੰਭ ਕਰਨ ਸਮੇਂ, ਵਿਆਹ ਸ਼ਾਦੀ ਅਥਵਾ ਮੌਤ ਸਮੇਂ ਵੀ ਐਸੇ ਐਸੇ ਸੰਸਕਾਰ ਚਾਲੂ ਕਰ ਦਿਤੇ ਸਨ ਜਿਸ ਨਾਲ ਇਨ੍ਹਾਂ ਨੂੰ ਹਰ ਸਮੇਂ ਖਾਣ-ਪੀਣ ਅਤੇ ਪਹਿਨਣ ਲਈ ਚੰਗਾ ਚੋਖਾ ਮਿਲ ਜਾਂਦਾ ਸੀ । ਬਿਨਾਂ ਮਿਹਨਤ ਮੁਸ਼ੱਕਤ ਦੇ ਇਨ੍ਹਾਂ ਦੇ ਪਰਵਾਰਾਂ ਦਾ ਹਲਵਾ ਮਾਂਡਾ ਤੁਰੀ ਜਾਂਦਾ ਸੀ । ਮਸਿਆ, ਸੰਗਰਾਂਦ, ਪੂਰਨਮਾਸ਼ੀ ਵਰਤ ਅਤੇ ਹੋਰ ਅਨੇਕ ਤਿੱਥਾਂ-ਤਿਉਹਾਰਾਂ ਦਾ ਸਮਾਜ ਉਤੇ ਇਟਨਾ ਸਖਤ ਜੂਲਾ ਇਨ੍ਹਾਂ ਲੋਕਾਂ ਨੇ ਪਾਇਆ ਹੋਇਆ ਸੀ ਜਿਸ ਤੋਂ ਨਿਕਲਣਾ ਬਹੁਤ ਹੀ ਮੁਸ਼ਕਲ ਸੀ ।

ਜੇ ਕਦੀ ਕਿਸੇ ਨੇ ਇਨ੍ਹਾਂ ਦੇ ਖਿਲਾਫ ਆਵਾਜ਼ ਉਠਾਈ ਜਾਂ ਇਨ੍ਹਾਂ ਦੇ ਪਾਏ ਹੋਏ ਭੁਲੇਖਿਆਂ ਵਿਰੁੱਧ ਇਨ੍ਹਾਂ ਦੇ ਪਾਖੰਡ ਜਾਲ ਵਿਚੋਂ ਲੋਕਾਂ ਨੂੰ ਕਢਣ ਦੀ ਕੋਸ਼ਿਸ਼ ਕੀਤੀ ਤਾਂ ਉਹ ਇਨ੍ਹਾਂ ਦੀ ਕ੍ਰੋਪੀ ਦਾ ਕਾਰਨ ਬਣਿਆ । ਬੁੱਧ ਧਰਮ ਜੋ ਇਨ੍ਹਾਂ ਦਾ ਵਿਰੋਧ ਕਰਦਾ ਸੀ, ਉਸ ਦਾ ਭਾਰਤ ਵਿਚੋਂ ਬੋਰੀਆ-ਬਿਸਤਰਾ ਹੀ ਗੋਲ ਹੋ ਗਿਆ ।

ਸਿਖ ਧਰਮ ਦੇ ਮੁਖੀਆਂ ਨੇ ਮੂਰਤੀ ਪੂਜਾ ਤੋਂ ਲੋਕਾਂ ਨੂੰ ਛੁਟਕਾਰਾ ਦਿਵਾਉਣ ਲਈ ਅਤੇ ਤੀਰਥਾਂ ਉਤੇ ਭਟਕਣ ਦੀ

ਥਾਂ ਇਕ ਰੱਬ ਦੇ ਸਹੀ ਸਰੂਪ ਦਾ ਪ੍ਰਚਾਰ ਐਸੀ ਦਲੀਲ ਨਾਲ ਕੀਤਾ ਅਤੇ ਲੋਕਾਂ ਨੂੰ ਸਮਝਾਇਆ ਕਿ ਰਬ ਨਾਲ ਪਿਆਰ ਦਾ ਮਤਲਬ ਰਬ ਦੇ ਬੰਦਿਆਂ ਨਾਲ ਪਿਆਰ ਕਰਨਾ ਹੈ । ਇਸ ਲਈ ਨੇਕ ਕਮਾਈ, ਲੋਕ ਸੇਵਾ ਦਾ ਜਜ਼ਬਾ ਉਜਾਗਰ ਕਰਨ ਤੇ ਬੜਾ ਚੰਗਾ ਅਸਰ ਪਿਆ ।

(2) ਰੱਬ ਦੀ ਪ੍ਰਾਪਤੀ ਦਾ ਸਾਧਨ ਦਸਦੇ ਹੋਏ ਸੇਵਾ ਤੇ ਉਪਕਾਰ ਦੇ ਕੰਮਾਂ ਵਿਚ ਜਦ ਗੁਰੂ ਸਾਹਿਬ ਆਪ ਅਗੇ ਹੋ ਕੇ ਪਹਿਲਾਂ ਨਿਤਰਦੇ ਲੋਕਾਂ ਨੇ ਦੇਖੇ ਤਾਂ ਧੜਾ ਧੜ ਸਿੱਖ ਧਰਮ ਅਪਨਾਉਣ ਲਗ ਪਏ ।

(3) ਹਿੰਦੂਆਂ ਵਿਚ ਜਾਤ-ਪਾਤ ਦੀ ਕਾਣੀ ਵੰਡ ਦੀ ਥਾਂ ਸਭ ਨੂੰ ਇਕੋ ਪੱਧਰ ਦਾ ਭਾਈ ਬਣਾ ਕੇ ਇਕੋ ਲਾਈਨ, (ਪੰਗਤ) ਵਿਚ ਲੰਗਰ ਛਕਣ-ਛਕਾਉਣ ਅਤੇ ਇਕੋ ਸਰੋਵਰ ਵਿਚ ਇਸ਼ਨਾਨ ਕਰਨ ਦੀ ਲਹਿਰ ਨੇ ਤਾਂ ਕਮਾਲ ਹੀ ਕਰ ਦਿਤਾ ।

(4) ਸਿਖੀ ਦੇ ਇਹੋ ਜਿਹੇ ਸਰਲ ਸਾਦੇ ਅਸੂਲਾਂ ਨੂੰ ਵੇਖ ਕੇ ਜਦ ਲੋਕੀਂ ਦਿਨੋ ਦਿਨ ਸਿੱਖੀ ਦਾਇਰੇ ਵਿਚ ਆਉਣ ਲਗ ਪਏ ਤਾਂ ਇਨ੍ਹਾਂ ਬ੍ਰਾਹਮਣਾਂ ਦੀ ਛਾਤੀ ਉਪਰ ਸੱਪ ਲੇਟ ਗਿਆ । ਜਦ ਇਨ੍ਹਾਂ ਬ੍ਰਾਹਮਣਾਂ ਦੇ ਸ਼ਰਧਾਲੂਆਂ ਦੀ ਗਿਣਤੀ ਘਟਣ ਲੱਗ ਪਈ ਤਾਂ ਇਨ੍ਹਾਂ ਦੀ ਅੰਨ੍ਹੀ ਕਮਾਈ ਉਤੇ ਵੀ ਕਰਾਰੀ ਚੋਟ ਲਗੀ ਅਤੇ ਇਨ੍ਹਾਂ ਨੂੰ ਜਦ ਆਪਣਾ ਭਵਿੱਖ ਧੁੰਦਲਾ ਜਾਪਣ ਲਗਾ ਤਾਂ ਇਹ ਤਰਲੋ ਮੱਛੀ ਹੋ ਕੇ ਜਿਥੇ ਆਪਣੇ ਵਕਾਰ ਨੂੰ ਮੁੜ ਕਾਇਮ ਕਰਨ ਦਾ ਯਤਨ ਕਰਨ

ਲਗੋ ਉਤੇ ਸਿਖੀ ਦਾ ਵਿਰੋਧ ਕਰਨਾ ਇਨ੍ਹਾਂ ਲਈ ਜ਼ਰੂਰੀ ਹੋ ਗਿਆ ।

ਬ੍ਰਾਹਮਣ ਸਿਆਣਾ ਤਾਂ ਬੜਾ ਸੀ ਪਰ ਦਲੇਰ ਨਹੀਂ ਸੀ । ਜਿਸ ਕਰਕੇ ਸਾਹਮਣੇ ਵਿਰੋਧਤਾ ਨਹੀਂ ਸੀ ਕਰ ਸਕਦਾ । ਪਰ ਆਪਣੀ ਕਪਟ ਭਰੀ, ਦੂਰ ਦ੍ਰਿਸ਼ਟੀ ਨਾਲ ਕੁਚਾਲਾਂ (ਭੈੜੀਆਂ ਚਾਲਾਂ) ਚਲਦਾ ਰਿਹਾ । ਆਪ ਅਗੇ ਹੋਣ ਦੀ ਥਾਂ ਸਿਖ ਧਰਮ ਦੇ ਵਿਰੋਧੀ ਮੁਸਲਮਾਨਾਂ ਨਾਲ ਮਿਲਕੇ ਗੁਰੂ ਸਾਹਿਬ ਅਤੇ ਸਿਖਾਂ ਵਿਰੁਧ ਇਹ ਲੋਕ ਬਾਦਸ਼ਾਹ ਅਤੇ ਅਮੀਰ ਵਜ਼ੀਰਾਂ ਤਕ ਚੁਗਲੀਆਂ ਕਰਦੇ ਰਹਿੰਦੇ । ਇਤਿਹਾਸ ਵਿਚ ਇਨ੍ਹਾਂ ਦੀਆਂ ਚੁਗਲੀਆਂ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ ਜੋ ਇਨ੍ਹਾਂ ਨੇ ਵਜ਼ੀਰ ਮਹੇਸ਼ ਦਾਸ (ਬੀਰਬਲ) ਬ੍ਰਾਹਮਣ ਰਾਹੀਂ ਅਕਬਰ ਤਕ ਪਹੁੰਚਾਈਆਂ ।

ਗੁਰੂ ਅਮਰ ਦਾਸ ਜੀ ਵਿਰੁਧ ਦਾਤੂ ਜੀ ਨੂੰ ਚੁਕਣਾ ਅਤੇ ਉਸਦਾ ਗੁਰੂ ਜੀ ਦਾ ਨਿਰਾਦਰ ਕਰਨਾ ਗੁਰੂ ਅਰਜਨ ਸਾਹਿਬ ਵਿਰੁਧ ਪ੍ਰਿਥੀ ਚੰਦ ਨੂੰ ਭੜਕਾਉਣਾ ਅਤੇ ਗੁਰੂ ਗਰੰਥ ਸਾਹਿਬ ਦੀ ਬਾਣੀ ਵਿਰੁਧ ਪ੍ਰਚਾਰ ਕਰਨਾ ਕਿ ਇਸ ਵਿਚ ਪੁਰਾਤਨ ਹਿੰਦੂ ਰੀਤੀ ਅਤੇ ਮੁਸਲਮਾਨਾਂ ਵਿਰੁਧ ਲਿਖਿਆ ਹੋਇਆ ਹੈ, ਕਹਿਕੇ ਸਰਕਾਰੀ ਛੋਟੇ ਵਡੇ ਕਰਮਚਾਰੀਆਂ ਨੂੰ ਗੁਰੂ ਘਰ ਵਿਰੁਧ ਉਕਸਾਈ ਰਖਣ ਦੇ ਅਨੇਕਾਂ ਸਬੂਤ ਇਤਿਹਾਸ ਵਿਚ ਇਨ੍ਹਾਂ ਬ੍ਰਾਹਮਣਾਂ ਵਿਰੁਧ ਮਿਲਦੇ ਹਨ । ਸੋ ਗੁਰੂ ਜੀ ਨੂੰ ਸ਼ਹੀਦ ਕਰਾਉਣ ਦਾ ਹੱਥ ਦੂਜੇ ਨੰਬਰ ਤੇ ਇਨ੍ਹਾਂ ਬ੍ਰਾਹਮਣਾਂ ਦੀ ਵੀ ਹੈ ।

ਇਸ ਦੇ ਮਗਰੋਂ ਚੰਦੂ ਸ਼ਾਹ, ਪ੍ਰਿਥੀ ਚੰਦ, ਸਖੀ-ਸਰਵਰੀਏ ਆਦਿ ਕੁਝਕੁ ਸੁਆਰਥੀ ਲੋਕਾਂ ਦਾ ਨੰਬਰ ਆਉਂਦਾ ਹੈ ਜਿਨ੍ਹਾਂ ਨੂੰ ਗੁਰੂ ਦੇ ਹੁੰਦਿਆਂ ਆਪਣਾ ਮਸਲਾ ਹੱਲ ਹੁੰਦਾ ਨਹੀਂ ਸੀ ਦਿਸਦਾ। ਜਿਸ ਕਰਕੇ ਸਮੇਂ ਸਮੇਂ ਸਿਰ ਇਹ ਲੋਕ ਵੀ ਕਈ ਵਾਰ ਘਟੀਆ ਅਤੇ ਕਮੀਨੀਆਂ ਹਰਕਤਾਂ ਕਰਦੇ ਰਹਿੰਦੇ ਸਨ ਤੇ ਝੂਠੀਆਂ ਚੁਗਲੀਆਂ ਬਾਦਸ਼ਾਹ ਤਕ ਪਹੁੰਚਾਉਂਦੇ ਰਹਿੰਦੇ ਸਨ।

## ਦੁਖ ਦੀ ਗੱਲ

ਪਰ ਦੁਖ ਦੀ ਗਲ ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਮਹਾਰਾਜ ਨੂੰ ਸ਼ਹੀਦ ਹੋਇਆ ਪੌਣੇ ਚਾਰ ਸੌ ਸਾਲ ਹੋ ਚੁਕੇ ਹਨ। ਪਰ ਸਾਨੂੰ ਸਿਖ ਅਖਵਾਉਣ ਵਾਲਿਆਂ ਨੂੰ ਹੀ ਗੁਰੂ ਮਹਾਰਾਜ ਜੀ ਦੀ ਸ਼ਹੀਦੀ ਦੇ ਅਸਲ ਕਾਰਨ ਦਾ ਪਤਾ ਹੀ ਨਹੀਂ ਲਗ ਸਕਿਆ।

ਅਜ ਤਕ ਸਾਨੂੰ ਵਡਾ ਦੋਸ਼ੀ ਚੰਦੂ ਹੀ ਦਸਿਆ ਜਾਂਦਾ ਰਿਹਾ, ਜਿਸਦੀ ਲੜਕੀ ਸਦਾ ਕੌਰ ਦਾ ਰਿਸ਼ਤਾ ਗੁਰੂ ਸਾਹਿਬ ਨੇ ਆਪਣੇ ਸਪੁਤਰ (ਗੁਰੂ) ਹਰਿ ਗੋਬਿੰਦ ਸਾਹਿਬ ਲਈ ਲੈਣਾ ਪ੍ਰਵਾਨ ਨਹੀਂ ਸੀ ਕੀਤਾ।

ਜਾਂ ਫਿਰ ਹੁਣ ਕਿਧਰੇ ਕਿਧਰੇ ਕੁਝ ਕੁ ਸਾਲਾਂ ਤੋਂ ''ਤੁਜ਼ਕਿ-ਜਹਾਂਗੀਰ'' ਦੇ ਹਵਾਲੇ ਦਿਤੇ ਜਾਣ ਲਗ ਪਏ ਹਨ। ਪਰ ਅਸਲ ਦੇ ਮੂਲ ਕਾਰਨ ਜਾਂ ਵਿਰੋਧਤਾ ਦੇ ਮੋਢੀ

ਸ਼ੇਖ ਸਰਹੰਦੀ ਅਤੇ ਉਸ ਦੇ ਚੇਲਿਆਂ ਦਾ ਹਾਲਾਂ ਤਕ ਸਾਡੀ ਸਿਖ ਜਨਤਾ ਵਿਚੋਂ ਇਕ ਪ੍ਰਤੀਸ਼ਤ ਲੋਕਾਂ ਨੂੰ ਵੀ ਨਹੀਂ ਪਤਾ। ਕਿਤਨੇ ਭਾਰੀ ਦੁਖ ਦੀ ਗੱਲ ਹੈ ਕਿ ਸਾਡੇ ਗੁਰੂ ਦੀ ਸ਼ਹੀਦੀ ਦੇ ਕਾਰਨ ਵੀ ਸਾਨੂੰ ਪਤਾ ਨਾ ਹੋਣ।

## ਹੋਰ ਦੇਖੋ ਜ਼ੁਲਮ ਦੀ ਗੱਲ

ਸਾਡੇ ਪ੍ਰਚਾਰਕ ਤੇ ਕਈ ਲਿਖਾਰੀ ਬਿਨਾਂ ਚੰਗੀ ਖੋਜ ਕੀਤੇ, ਕੇਵਲ ਸੁਣੀ ਸੁਣਾਈ ਜਾਂ ਊਟ ਪਟਾਂਗ ਲਿਖਾਰੀਆਂ ਦੇ ਲਿਖੇ ਲੇਖ ਪੜ੍ਹ ਕੇ ਕਹਿੰਦੇ (ਸੁਣਦੇ) ਹਨ ਕਿ ਮਹਾਰਾਜ ਨੂੰ ਤੱਤੀ ਤਵੀ ਅਤੇ ਦੇਗ ਵਿਚ ਉਬਾਲਣ ਮਗਰੋਂ ਜਦ ਗਾਂ ਦੀ ਖਲ (ਚਮੜੀ) ਵਿਚ ਸਿਉਣ ਦਾ ਪ੍ਰੋਗਰਾਮ ਬਣਾਇਆ ਜਾ ਰਿਹਾ ਸੀ (ਕਿਉਂਕਿ ਗੁਰੂ ਸਾਹਿਬ ਉਨ੍ਹਾਂ ਦੀਆਂ ਗੱਲਾਂ ਨਹੀਂ ਸਨ ਮੰਨਦੇ) ਤਾਂ ਗੁਰੂ ਜੀ ਨੇ ਦਰਿਆ ਵਿਚ ਇਸ਼ਨਾਨ ਕਰਨ ਦਾ ਵਿਚਾਰ ਪ੍ਰਗਟ ਕੀਤਾ ਜੋ ਝਟ ਪ੍ਰਵਾਨ ਇਸ ਲਈ ਕੀਤਾ ਗਿਆ ਕਿ ਸਰੀਰ ਦੇ ਫੂਲੇ ਹੋਏ ਛਾਲਿਆਂ ਉਤੇ ਠੰਡਾ ਪਾਣੀ, ਲਹੂ ਉਤੇ ਲੂਣ ਛਿੜਕਨ ਦਾ ਕੰਮ ਕਰੇਗਾ ਅਤੇ ਜਦ ਗੁਰੂ ਜੀ ਨੇ ਦਰਿਆ ਵਿਚ ਨਹਾਉਣ ਲਈ ਡੁਬਕੀ ਲਾਈ ਤਾਂ ਉਥੇ ਹੀ ਅਲੋਪ ਹੋ ਗਏ- ਭਾਵ ਜੋਤੀ ਜੋਤ ਸਮਾਂ ਗਏ। ਦੂਜੇ ਸ਼ਬਦਾਂ ਵਿਚ ਗੁਰੂ ਜੀ ਨੇ ਆਤਮਘਾਤ ਕਰ ਲਿਆ।

ਕਿਤਨਾ ਅਨਰਥ ਹੋ ਰਿਹਾ ਹੈ ਸਾਡੀਆਂ ਸਟੇਜਾਂ ਉਤੇ ? ਸਾਨੂੰ ਗਲਤ ਅਤੇ ਗੁਰਮਤਿ ਵਿਰੁਧ ਪ੍ਰਚਾਰ ਸੁਣਾ ਕੇ ਇਸ ਮਹਾਨ ਸ਼ਹੀਦ ਦੀ ਨਿਰਾਦਰੀ ਕੀਤੀ ਜਾ ਰਹੀ ਹੈ। ਪਰ ਅਸੀਂ ਮਾਇਆ ਅਤੇ ਅਗਿਆਨਤਾ ਦੀ ਡੂੰਘੀ ਨੀਂਦ ਵਿਚ ਐਸੇ

ਮਸਤ ਹਾਂ ਕਿ ਸਾਡਾ ਇਸ ਪਾਸੇ ਧਿਆਨ ਹੀ ਨਹੀਂ ।

ਇਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਗੁਰੂ ਮਹਾਰਾਜ ਨੇ ਮਹਾਨ ਕਸ਼ਟ ਝਲ ਕੇ 'ਤੇਰਾ ਕੀਆ ਮੀਠਾ ਲਾਗੇ' ਦਾ ਪ੍ਰਤੱਖ ਸਬੂਤ ਦਿੱਤਾ ਹੈ । ਦੂਜੇ ਪਾਸੇ ਕਿਹਾ ਜਾਂਦਾ ਹੈ ਕਿ ਗਊ ਦੀ (ਚਮੜੀ) ਖਲ ਵਿਚ ਮੜੇ ਜਾਣ ਦੇ ਦੁਖ ਨੂੰ ਸੁਣ ਕੇ ਗੁਰੂ ਜੀ ਨੇ ਦਰਿਆ ਵਿਚ ਡੁਬ ਕੇ ਜਾਨ ਦੇ ਦਿਤੀ । ਭਾਵ ਆਤਮ ਹਤਿਆ ਕਰ ਲਈ, ਜਦ ਕਿ ਗੁਰਮਤਿ ਵਿਚ ਆਤਮ ਹਤਿਆ ਕਰਨੀ ਮਹਾਨ ਪਾਪ ਹੈ ।

ਦਸੋ ! ਕੀ ਇਹ ਗੁਰੂ ਮਹਾਰਾਜ ਦੀ ਮਹਾਨ ਸ਼ਹੀਦੀ ਦੀ ਉਸਤਤਿ ਹੈ ਜਾਂ ਕਿ ਨਿਰਾਦਰੀ ?

## ਸੰਖੇਪ

1. ਗੁਰੂ ਅਰਜਨ ਦੇਵ ਜੀ ਸ਼ਹੀਦੀ ਦੀ ਇਹ ਵਾਰਤਾ ਭਾ: ਕੇਸਰ ਸਿੰਘ ਜੀ ਛਿੱਬਰ ਦੀ ਲਿਖਤ ਦੇ ਅਧਾਰਤ ਹੈ ।

2. ਭਾ: ਕੇਸਰ ਸਿੰਘ ਜੀ ਭਾਈ ਮਤੀ ਦਾਸ ਜੀ (ਸ਼ਹੀਦ) ਦੇ ਦੋਹਤੇ ਸਨ ਅਤੇ ਭਾਈ ਮਤੀ ਦਾਸ ਜੀ ਅਗੋਂ ਭਾ: ਧਰਮ ਚੰਦ ਦੇ ਦੋਹਤੇ ਸਨ ਜੋ ਗੁਰੂ ਹਰ ਕ੍ਰਿਸ਼ਨ ਸਾਹਿਬ ਦੇ ਦੀਵਾਨ ਸਨ । ਇਨਾਂ ਦੀ ਲਿਖੀ ਬੰਸਾਵਲੀ ਦੇ ਆਧਾਰ ਤੇ ਹੀ ਭਾ: ਕੇਸਰ ਸਿੰਘ ਨੇ ਗੁਰੂ ਮਹਾਰਾਜ ਦੀ ਸ਼ਹੀਦੀ ਵਾਰਤਾ ਲਿਖੀ ।

3. ਗੁਰੂ ਸਾਹਿਬ ਨੂੰ ਸ਼ਹੀਦ ਕਰਵਾਉਣ ਵਿਚ ਸਭ ਤੋਂ ਵਧ ਹਥ ਸ਼ੇਖ ਅਹਿਮਦ ਸਰਹਿੰਦੀ ਦਾ ਸੀ ਜੋ ਨਕਸ਼ਬਦੀ ਫਿਰਕੇ ਦਾ ਆਗੂ ਸੀ ।

4. ਇਸ ਦਾ ਚੇਲਾ ਸ਼ੇਖ ਬੁਖਾਰੀ, ਅਕਬਰ ਦਾ ਇਕ ਦਰਬਾਰੀ ਸੀ ਜਿਸ ਦੀ ਮਿਲਵਰਤਨ ਨਾਲ ਹੀ ਜਹਾਂਗੀਰ ਨੂੰ ਰਾਜ ਪ੍ਰਾਪਤ ਹੋਇਆ।

5. ਸ਼ੇਖ ਬੁਖਾਰੀ ਦੀ ਸੇਵਾ ਉਤੇ ਖੁਸ਼ ਹੋ ਕੇ ਜਹਾਂਗੀਰ ਨੇ ਇਸ ਨੂੰ 'ਮੁਰਤਜ਼ਾ ਖਾਂ' ਦੀ ਉਪਾਧੀ ਬਖਸ਼ੀ ਅਤੇ ਲਾਹੌਰ ਦੀ ਗਵਰਨਰੀ ਦਿਤੀ।

6. ਇਹ ਮੁਰਤਜ਼ਾ ਖਾਨ ਆਪਣੇ ਧਾਰਮਕ ਆਗੂ ਸ਼ੇਖ ਸਰਹਿੰਦੀ ਦੇ ਪ੍ਰਭਾਵ ਹੇਠ ਗੁਰੂ ਜੀ ਵਿਰੁਧ ਝੂਠੀਆਂ ਚੁਲੀਆਂ ਤੇ ਸ਼ਿਕਾਇਤਾਂ ਕਰਦਾ ਰਹਿੰਦਾ ਸੀ ਜਿਸ ਆਧਾਰ ਤੇ ਹੀ ਜਹਾਂਗੀਰ ਨੇ ਗੁਰੂ ਸਾਹਿਬ ਨੂੰ ਯਾਸਾ-ਵਾ-ਸਿਆਸਤ ਦਾ ਦੰਡ ਦੇ ਕੇ ਖਤਮ ਕਰਨ ਦਾ ਹੁਕਮ ਦਿਤ ਅਤੇ ਗੁਰੂ ਜੀ ਨੇ ਮੁਰਤਜ਼ਾ ਖਾਨ ਦੇ ਹਵਾਲੇ ਕੀਤਾ। ਗੁਰੂ ਜੀ ਨੂੰ ਸ਼ਹੀਦ ਕਰਵਾਉਣ ਵਿਚ ਇਨ੍ਹਾਂ ਉਪਰ ਦਿਤੇ ਤਿੰਨ ਵਿਅਕਤੀਆਂ ਤੋਂ ਇਲਾਵਾ ਸਭ ਤੋਂ ਵਡਾ ਹਿਸਾ ਬ੍ਰਾਹਮਣਾਂ ਦਾ ਹੈ ਜਿਨਾਂ ਨੂੰ ਸਿਖੀ ਦੇ ਵਧਣ ਫੂਲਣ ਨਾਲ ਉਨ੍ਹਾਂ ਦੀ ਸਿਖੀ ਸੇਵਕੀ ਅਤੇ ਆਮਦਨ ਵਿਚ ਪੈ ਰਿਹਾ ਘਾਟਾ ਸਾਹਮਣੇ ਦਿਸਦਾ ਸੀ। ਇਸ ਤੋਂ ਮਗਰੋਂ ਚੰਦੂ ਸ਼ਾਹ ਪ੍ਰਿਥੀ ਚੰਦ ਅਤੇ ਹੋਰਨਾਂ ਦਾ ਨਾਂ ਆਉਂਦਾ ਹੈ।

7. ਗੁਰੂ ਸਾਹਿਬ ਨੂੰ ਅਨੇਕਾਂ ਦੁਖ ਤੇ ਤਸੀਹੇ ਦੇ ਕੇ ਜਦ 'ਸੰਗ ਸਾਰ' ਕਰਦਿਆਂ ਗੁਰੂ ਜੀ ਦੇ ਸਰੀਰ ਵਿਚੋਂ ਖੂਨ ਵਗਣ ਲਗ ਪਿਆ। ਜਿਸ ਨਾਲ ਬਾਦਸ਼ਾਹ ਦੇ ਹੁਕਮ ਅਦੂਲੀ ਸੀ। ਇਸ ਭੈ ਦੇ ਕਾਰਨ ਹੀ ਉਨ੍ਹਾਂ ਨੂੰ ਦਰਿਆ ਵਿਚ ਰੋੜ੍ਹ ਦਿਤਾ ਗਿਆ।

## ਦਰਅਸਲ ਗੱਲ ਇਹ ਹੈ

ਸਾਨੂੰ ਆਮ ਲੋਕਾਂ ਨੂੰ ਆਪ ਪੜ੍ਹਨ ਪੜ੍ਹਾਉਣ ਦੀ ਵਿਹਲ ਨਹੀਂ । ਸਾਡਾ ਧਿਆਨ ਜ਼ਿਆਦਾ ਤਰ ਦੁਨਿਆਵੀ ਪਦਾਰਥਾਂ ਵਲ ਹੀ ਰਹਿੰਦਾ ਹੈ । ਦੂਸਰਾ ਸਾਡੇ ਗੁਰਦੁਆਰਿਆਂ ਦੇ ਸਾਰੇ ਤਾਂ ਨਹੀਂ ਕਹਿ ਸਕਦੇ ਪਰ ਬਹੁਤੇ ਪ੍ਰਬੰਧਕ ਚੌਧਰ ਦੇ ਹੀ ਭੁਖੇ ਹੁੰਦੇ ਹਨ, ਜਿਨ੍ਹਾਂ ਦਾ ਇਸ ਪਾਸੇ ਵਲ ਧਿਆਨ ਬਿਲਕੁਲ ਨਹੀਂ ਹੁੰਦਾ । ਉਨ੍ਹਾਂ ਨੂੰ ਵਿਦਵਾਨ ਅਤੇ ਸੂਝਵਾਨ ਪ੍ਰਚਾਰਕਾਂ ਬਾਰੇ ਪਤਾ ਹੀ ਨਹੀਂ ਹੁੰਦਾ ਜਾਂ ਫਿਰ ਉਨ੍ਹਾਂ ਨੂੰ ਇਤਨੀ ਸੋਝੀ ਹੀ ਨਹੀਂ ਤਾਂ ਜੁ ਉਹ ਸਟੇਜ ਉਤੇ ਆ ਕੇ ਗੁਰਮਤਿ ਨੂੰ ਮਨਮਤ ਤੋਂ ਨਿਖੇੜਨ ਲਈ ਆਪ ਸਪਸ਼ਟੀ ਕਰਨ ਦੇਣ ਜਾਂ ਪ੍ਰਚਾਰਕਾਂ ਤੋਂ ਦਿਵਾਉਣ । ਇਹੋ ਕਾਰਨ ਹੈ ਕਿ ਕੌਮ ਨੂੰ ਆਪਣੇ ਮਹਾਨ ਵਿਰਸੇ ਸੰਬੰਧੀ ਸਹੀ ਜਾਣਕਾਰੀ ਹੀ ਨਹੀਂ ਮਿਲ ਰਹੀ । ਸਾਨੂੰ ਇਹ ਵੀ ਨਹੀਂ ਪਤਾ ਕਿ ਕਿਸ ਤਰ੍ਹਾਂ ਗੁਆਂਢੀ ਚਲਾਕ ਲੋਕਾਂ ਨੇ ਸਾਡੇ ਮਹਾਨ ਇਤਿਹਾਸ ਵਿਚ 'ਦੁਧ ਵਿਚ ਕਾਂਜੀ ਮਿਲਾ ਦਿਤੀ ਹੈ'। ਗੁਰਮਤਿ ਵਿਚ ਮਨਮਤਿ ਨੂੰ ਐਸੇ ਤਰੀਕੇ ਨਾਲ ਘਸੋੜ ਦਿਤਾ ਹੈ ਕਿ ਹੁਣ ਨਿਖੇੜਨਾ ਹੀ ਮੁਸ਼ਕਲ ਹੋ ਰਿਹਾ ਹੈ । ਕੋਈ ਹੰਸ ਹੀ ਬਣੇ ਤਾਂ ਹੀ ਦੁੱਧ ਤੇ ਪਾਣੀ ਦਾ ਨਿਖੇੜ ਹੋ ਸਕੇ ।

ਸਾਡੇ ਵਿਚ ਧਰਮ ਪ੍ਰਚਾਰ ਦੀ ਬੜੀ ਵੱਡੀ ਘਾਟਾ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਾਇਆ ਜਾ ਸਕਦਾ ਹੈ ਕਿ

ਬਾਜ਼ਾਰ ਵਿਚੋਂ ਗੀਤਾ ਤਾਂ 50 ਪੈਸਿਆਂ ਦੀ ਮਿਲ ਸਕਦੀ ਹੈ, ਈਸਾਈਆਂ ਦੀ ਧਾਰਮਕ ਪੁਸਤਕ 'ਬਾਈਬਲ' ਤਾਂ ਮੁਫਤ ਵੀ ਮਿਲ ਸਕਦੀ ਹੈ ਪਰ ਸਾਡਾ ਨਿਤਨੇਮ ਦਾ ਗੁਟਕਾ ਜੋ ਕਿ ਸ਼੍ਰੋਮਣੀ ਕਮੇਟੀ ਨੇ ਜਾਂ ਸਿਖ ਮਿਸ਼ਨਰੀ ਵਾਲਿਆਂ ਨੇ ਛਾਪਿਆ ਹੈ ਉਹ ਦਸ ਬਾਰ੍ਹਾਂ ਰੁਪੈ ਤੋਂ ਘਟ ਨਹੀਂ ਮਿਲਦਾ ਅਤੇ ਉਹ ਵੀ ਹਰ ਸ਼ਹਿਰ ਜਾਂ ਨਗਰ ਵਿਚ ਨਹੀਂ ਮਿਲ ਸਕਦਾ ।

ਸਾਡੇ ਗੁਰਦੁਆਰਿਆਂ ਦੇ ਪ੍ਰਬੰਧਕ ਜਾਂ ਹੋਰ ਧਾਰਮਕ ਸਭਾ-ਸੁਸਾਇਟੀਆਂ, ਜੇ ਹੋਰ ਨਹੀਂ ਤਾਂ ਗੁਰਪੁਰਬਾਂ ਉਤੇ ਹੀ ਇਹ ਗੁਟਕੇ ਤੇ ਹੋਰ ਪ੍ਰਮਾਣੀਕ ਧਾਰਮਕ ਲਿਟਰੇਚਰ ਸਸਤੇ ਮੁੱਲ ਉਤੇ ਸੰਗਤਾਂ ਨੂੰ ਦੇਣ ਦਾ ਉਪਰਾਲਾ ਕਰ ਸਕਣ ਤਾਂ ਕੌਮ ਦੀ ਬੜੀ ਵੱਡੀ ਸੇਵਾ ਹੋ ਸਕਦੀ ਹੈ ਅਤੇ ਸੰਗਤਾਂ ਨੂੰ ਗੁਰਮਤਿ ਦੀ ਸਹੀ ਜਾਣਕਾਰੀ ਸਹਿਜੇ ਹੀ ਮਿਲ ਸਕਦੀ ਹੈ ।

## ਗੁਰਬਾਣੀ

ਗੁਰਬਾਣੀ, ਗੁਰੂ ਦੇ ਉਪਦੇਸ਼ ਹਨ ਜਿਨ੍ਹਾਂ ਨੂੰ ਸਮਝਣ ਲਈ ਗੁਰਬਾਣੀ ਦੇ ਸਟੀਕਾਂ ਦੀ ਸਹਾਇਤਾ ਵੀ ਲੈਣੀ ਪੈਂਦੀ ਹੈ ।

ਕਈਆਂ ਨੂੰ ਗੁਰਮਤਿ ਨੂੰ ਸਮਝਣ ਅਤੇ ਸ਼ੁਧ ਪਾਠ ਕਰਨ ਅਤੇ ਅਰਥ ਭਾਵਾਂ ਨੂੰ ਸਮਝਣ ਦੀ ਵੀ ਲਾਲਸਾ ਹੁੰਦੀ ਹੈ ਪਰ ਸੋਝੀਵਾਨ ਵਿਦਵਾਨ ਲਿਖਾਰੀਆਂ ਅਤੇ ਟੀਕਾਕਾਰਾਂ ਬਾਰੇ ਜਾਣਕਾਰੀ ਨਾ ਹੋਣ ਕਾਰਨ ਚੰਗੇ ਸਟੀਕ ਆਦਿ ਖ਼ਰੀਦ ਹੀ

ਨਹੀਂ ਸਕਦੇ । ਜੇ ਕੋਈ ਖਰੀਦਣਾ ਵੀ ਚਾਹੇ ਤਾਂ ਉਹ ਮਹਿੰਗੇ ਹਨ ਅਤੇ ਹਰ ਥਾਂ ਮਿਲਦੇ ਵੀ ਨਹੀਂ ।

## ਇਸ ਲਈ ਜ਼ਰੂਰੀ ਹੈ

ਕਿ ਘਟੋ ਘੱਟ ਗੁਰਪੁਰਬਾਂ ਉਤੇ ਹੀ ਜਿਥੇ ਲਖਾਂ ਰੁਪਏ ਖਰਚ ਕੇ ਲੰਗਰ ਅਤੇ ਠੰਡੇ ਮਿਠੇ ਪਾਣੀ ਦੀਆਂ ਛਬੀਲਾਂ ਲਾਈਆਂ ਜਾਂਦੀਆਂ ਹਨ, ਉਥੇ ਦੂਰ ਨੇੜੇ ਪਿੰਡਾਂ ਸ਼ਹਿਰਾਂ ਵਿਚ ਧਾਰਮਕ ਲਿਟਰੇਚਰ ਦੇ ਰੂਪ ਵਿਚ ਵੀ ਗੁਰੂ ਕਾ ਲੰਗਰ, ਗੁਰੂ ਦੀ ਬਾਣੀ ਦੇ ਸਟੀਕ, ਠੰਡੇ ਮਿਠੇ ਪਾਣੀ ਦੀ ਛਬੀਲ ਦੇ ਰੂਪ ਵਿਚ ਲਗਾ ਕੇ ਗੁਰੂ ਦਾ ਸੁਨੇਹਾ, ਗੁਰੂ ਦਾ ਉਪਦੇਸ਼, ਗੁਰੂ ਦੀ ਸ਼ਹੀਦੀ ਦੀ ਠੀਕ ਵਾਰਤਾ ਪ੍ਰਾਣੀ ਮਾਤਰ ਤਕ ਪਹੁੰਚਾਉਣ ਦਾ ਉਪਕਾਰ ਕੀਤਾ ਜਾਏ । ਇਹ ਬੜੀ ਵੱਡੀ ਸੇਵਾ ਹੋਵੇਗੀ ਅਤੇ ਸੰਗਤਾਂ ਨੂੰ ਸਹੀ ਇਤਿਹਾਸ ਦਾ ਪਤਾ ਲਗੇਗਾ ।

ਗੁਰਮਤਿ ਪ੍ਰਚਾਰ ਸਭਾ ਦੇ ਸੇਵਕਾਂ ਨੂੰ ਗੁਰੂ ਕਿਰਪਾ ਨਾਲ ਸਭ ਤੋਂ ਸੌਖਾ, ਤੇ ਸਭ ਤੋਂ ਸਸਤਾ ਢੰਗ ਇਹੋ ਪ੍ਰਤੀਤ ਹੋਇਆ ਹੈ ਕਿ ਸਭ ਦੀ ਸਮਝ ਆ ਜਾਣ ਵਾਲੀ ਬੋਲੀ ਵਿਚ ਸਿਖ ਧਰਮ ਦੇ ਮੁਢਲੇ ਜ਼ਰੂਰੀ ਸਿਧਾਤਾਂ ਨੂੰ, ਵੱਖ ਵੱਖ ਤਰੀਕਿਆਂ ਨਾਲ ਹਰ ਮਹੀਨੇ ਦੋ ਵਾਰ ਟ੍ਰੈਕਟ ਛਪਵਾ ਕੇ ਵੰਡਣ-ਵੰਡਾਉਣ ਦਾ ਉਪਰਾਲਾ ਕੀਤਾ ਜਾਵੇ ਪਿਛਲੇ ਕਈ ਸਾਲ ਤੋਂ ਚਲਿਆ ਆ ਰਿਹਾ ਹੈ ।

• • • • • •

# ਮਹਾਨ-ਸ਼ਹੀਦ ।।–

'ਸ਼ਹੀਦ' ਅਰਬੀ ਬੋਲੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਸ਼ਹਾਦਤ-ਗਵਾਹੀ ਜਾਂ ਸਾਖੀ ਭਰਨ ਵਾਲਾ।

ਕਿਸ ਗੱਲ ਦੀ ਸਾਖੀ ਭਰਨੀ ਜਾ ਗਵਾਹੀ ਦੇਣੀ ? ਇਸ ਗੱਲ ਨੂੰ ਸਮਝਣ ਲਈ ਸਿਆਣਿਆਂ ਦਾ ਕਥਨ ਹੈ ਕਿ ਮਨੁੱਖੀ ਜੀਵਨ ਦੇ ਦੋ ਭਾਗ ਹੁੰਦੇ ਹਨ :

(1) ਆਤਮਕ (2) ਸਰੀਰਕ

ਆਤਮਕ ਭਾਗ ਜਾਂ ਆਤਮਕ ਪਖ ਭਾਵੇਂ ਸਰੀਰਕ ਪਖ ਨਾਲੋਂ ਪਹਿਲਾਂ ਅਤੇ ਜ਼ਰੂਰੀ ਮੰਨਿਆ ਗਿਆ ਹੈ ਪਰ ਸੰਸਾਰਕ ਜੀਵਨ ਯਾਤਰਾ ਵਿਚ ਸਰੀਰਕ ਪੱਖ ਦੀ ਮਹਾਨਤਾ ਵੀ ਘਟ ਨਹੀਂ। ਇਸ ਤਰ੍ਹਾਂ ਇਸ ਸੰਸਾਰ ਵਿਚ ਵਿਚਰਨ ਲਈ ਮਨੁੱਖ ਦਾ ਆਤਮਕ ਅਤੇ ਸਰੀਰਕ ਪਖ ਦੋਵੇਂ ਆਪੋ ਆਪਣੀ ਥਾਂ ਜ਼ਰੂਰੀ ਮੰਨੇ ਗਏ ਹਨ। ਜਿਨ੍ਹਾਂ ਵਿਚੋਂ ਕਿਸੇ ਇਕ ਦੀ ਅਣਹੋਂਦ ਕਾਰਨ ਜੀਵਨ ਯਾਤਰਾ ਸਫਲਤਾ ਨਾਲ ਨਹੀਂ ਨਿਭਾਈ ਜਾ ਸਕਦੀ। ਗੁਰੂ ਅਮਰਦਾਸ ਜੀ ਮਹਾਰਾਜ ਦਾ ਕਥਨ ਹੈ ਕਿ ਹਰੀ ਪ੍ਰਭੂ ਨੇ ਆਪਣੀ ਜੋਤ ਇਸ ਸਰੀਰ ਵਿਚ ਰਖੀ ਤਾਂ ਹੀ ਇਹ ਸੰਸਾਰ ਵਿਚ ਆਇਆ :—

*ਏ ਸਰੀਰਾ ਮੇਰਿਆ,*
*ਹਰਿ ਤੁਮ ਮਹਿ ਜੋਤਿ ਰਖੀ,*
*ਤਾਂ ਤੂ ਜਗ ਮਹਿ ਆਇਆ ॥* (ਅਨੰਦ ਸਾਹਿਬ)

ਪਰ ਹੋਇਆ ਇਹ ਕਿ ਜਿਸ ਪ੍ਰਭੂ ਨੇ ਇਸ ਦੀ ਰਚਨਾ ਕੀਤੀ, ਇਸ ਸੰਸਾਰ ਵਿਚ ਆ ਕੇ, ਇਸ ਨੇ ਉਸ (ਰਚਨਹਾਰ) ਨੂੰ ਹੀ ਭੁਲਾ ਦਿੱਤਾ। ਜਦ ਹਰੀ ਪ੍ਰਭੂ ਨਾਲੋਂ ਲਿਵ ਛੁਟ (ਟੁਟ) ਗਈ ਤਾਂ ਤ੍ਰਿਸ਼ਨਾ ਇਸ ਨੂੰ ਆ ਲਗੀ

*ਲਿਵ ਛੁੜਕੀ, ਲਗੀ ਤ੍ਰਿਸ਼ਨਾ,*
*ਮਾਇਆ ਅਮਰ ਵਰਤਾਇਆ।*

ਨਤੀਜਾ ਇਹ ਹੋਇਆ ਹੈ ਕਿ 'ਦਾਤ ਪਿਆਰੀ, ਵਿਸਰਿਆ ਦਾਤਾਰਾ' ਵਾਲੀ ਗੱਲ ਹੋ ਗਈ।

ਮਨੁੱਖੀ ਜੀਵਨ ਦਾ ਵਿਸ਼ੇਸ਼ ਭਾਗ ਅਤੇ ਸਮਾਂ ਅਸਥੂਲ ਵਸਤਾਂ ਅਰਥਾਤ ਦੁਨਿਆਂਵੀ ਪਦਾਰਥਾਂ, ਪੁੱਤਰਾਂ-ਧੀਆਂ ਅਤੇ ਨਾਸ਼ਮਾਨ ਮਾਇਕ ਪਦਾਰਥਾਂ ਵਿਚ ਹੀ ਖੱਚਤ ਰਹਿਣ ਲਗ ਪਿਆ। ਕਾਮ, ਕਰੋਧ, ਲੋਭ, ਮੋਹ, ਹੰਕਾਰ ਵਸ ਹੋਏ ਨੇ 'ਹਰੀ ਮੂਰਤ' ਨੂੰ ਹੀ ਵਿਸਾਰ ਦਿੱਤਾ।

ਧਨ-ਦੌਲਤ ਤਾਂ ਗੁਜ਼ਰਾਨ ਲਈ ਸੀ ਪਰ ਮੋਹ ਅਤੇ ਤ੍ਰਿਸ਼ਨਾ ਵਸ ਹੋਰ-ਹੋਰ ਦੀ ਲਾਲਸਾ ਨੇ ਇਸ ਅੰਦਰ ਸਵਾਰਥ (ਖੁਦਗਰਜ਼ੀ) ਐਸੀ ਹਾਵੀ (ਭਾਰੂ) ਹੋ ਗਈ ਜਿਸ ਨੇ ਇਸ ਦੇ ਦੂਜੇ ਭਾਗ (ਆਤਮਕ ਗੁਣ) ਸੱਤ, ਸੰਤੋਖ, ਦਇਆ, ਧਰਮ, ਧੀਰਜ ਅਤੇ ਉਪਕਾਰ ਵਰਗੀਆਂ ਸੂਖਮ ਤੇ ਸਦੀਵੀ ਰਹਿਣ ਵਾਲੀਆਂ ਕੀਮਤਾਂ ਕਦਰਾਂ ਨੂੰ ਮੰਨਣ ਤੋਂ ਹੀ ਇਨਕਾਰੀ ਹੋ ਗਿਆ।

ਸਿੱਟਾ ਕੀ ਨਿਕਲਿਆ? ਪਸ਼ੂ ਬਿਰਤੀ ਪ੍ਰਧਾਨ ਹੋ ਗਈ ਅਤੇ ਇਸ ਆਪਾ-ਧਾਪੀ ਵਾਲੀ ਬਿਰਤੀ ਨੇ ਪ੍ਰਭੂ ਦੇ ਸੁੰਦਰ-ਰਮਣੀਕ ਬਾਗ ਨੂੰ ਉਜਾੜ ਵੀਰਾਨ ਕਰ ਦਿਤਾ। ਹਰ ਪਾਸੇ ਅੱਗ ਤੇ ਮੌਤ ਦੇ ਝੰਡੇ ਚੁਕੀ ਭਰਾ-ਭਰਾਵਾਂ ਨੂੰ ਮਾਰਨ ਲੱਗ ਪਏ। ਜ਼ੁਲਮ ਤੇ ਪਾਪ ਦ। ਜਦ ਹੱਦ ਹੋ ਗਈ ਤਾਂ ਸਭ ਪਾਸੇ ਹਾਹਾਕਾਰ ਮੱਚ ਗਈ।

ਐਸੀ ਹਾਲਤ ਵਿਚ ਆਪਣੇ ਅਸਲੇ ਨੂੰ ਭੁਲੀ, ਮਨੁੱਖ ਆਤਮਾ ਨੂੰ ਅਗਿਆਨਤਾ ਦੇ ਅੰਧਕਾਰ ਵਿੱਚੋਂ ਕੱਢਣ ਲਈ, ਸਮੇਂ ਸਮੇਂ ਕਿਸੇ ਨਾ ਕਿਸੇ ਮਹਾਨ ਆਤਮਾ ਦਾ ਪ੍ਰਕਾਸ਼ ਹੁੰਦਾ ਹੈ ਜੋ ਆਪਣੇ ਸਬਰ, ਸਿਦਕ, ਪਰਉਪਕਾਰ, ਨਿਸ਼ਕਾਮਤਾ ਵਾਲੀ ਕੁਰਬਾਨੀ (ਆਦਿ ਰਬੀ ਗੁਣਾਂ) ਵਾਲੇ ਜੀਵਨ ਦੀ ਬਾਜ਼ੀ ਲਾ ਕੇ ਇਹ ਗਵਾਹੀ (ਸ਼ਹਾਦਤ) ਦੇਂਦਾ ਹੈ ਕਿ ਇਸ ਦਿਸਦੇ ਦੁਨਿਆਵੀ ਪਦਾਰਥ (ਵਸਤਾਂ) ਦੇ ਪਿਛੇ ਸੂਖਮ-ਅਣਦਿਸਦੇ ਕਾਦਰ (ਕਰਤਾਰ) ਦਾ ਹੀ ਹੱਥ ਹੈ। ਇਸ ਤਰ੍ਹਾਂ ਇਸ ਕਾਦਰ ਦੇ ਆਸਰੇ ਉਹ ਮਹਾਨ ਜੀਵ ਆਤਮਾ, ਸਭ ਤਰਾਂ ਦੇ ਦੁਨਿਆਵੀ ਲਾਭ-ਹਾਨ ਤੋਂ ਉਪਰ ਉਠ ਕੇ ਹੱਕ ਦਾ ਨਾਹਰਾ ਮਾਰਦਾ ਹੈ।

ਹੱਕ ਦਾ ਨਾਹਰਾ ਮਾਰਦਿਆਂ ਆਪਣਾ ਆਪ ਤਕ ਕੁਰਬਾਨ ਕਰ ਦੇਣਾ, ਉਸ ਮਹਾਨ ਆਤਮਾ ਦਾ ਹੀ ਕੰਮ ਹੁੰਦਾ ਹੈ ਜੋ ਸੂਖਮ ਤੱਤ ਵਸਤੂ ਦੇ ਮੁਕਾਬਲੇ ਅਸਥੂਲ ਪਦਾਰਥਾਂ ਨੂੰ ਨਾਸ਼ਮਾਨ ਸਮਝਦੇ ਹੋਇਆਂ ਵੀ ਆਪਣਾ ਆਚਾਰ ਸੱਚਾ ਤੇ ਸੰਤੁਲਿਤ ਰਖਦਾ ਹੈ ਤੇ ਇਸ ਤਰ੍ਹਾਂ ਸੱਚ ਦੀ ਗਵਾਹੀ ਭਰਦਾ ਹੈ।

ਸਿੱਖ ਸਤਿਗੁਰੂਆਂ ਤੋਂ ਪਹਿਲਾਂ ਸੰਸਾਰ ਵਿਚ ਸ਼ਹਾਦਤ ਦੇਣ ਵਾਲੇ ਭਾਵੇਂ ਕਈ ਮਹਾਂਪੁਰਖ ਹੋਏ ਪਰ ਉਨ੍ਹਾਂ ਵਿਚੋਂ ਹਜ਼ਰਤ ਇਬਰਾਹੀਮ ਅਤੇ ਭਗਤ ਪ੍ਰਹਿਲਾਦ ਨੂੰ ਵਿਸ਼ੇਸ਼ ਪਦਵੀ ਪ੍ਰਾਪਤ ਇਸ ਲਈ ਸਮਝੀ ਜਾਂਦੀ ਹੈ ਕਿਉਂਕਿ ਇਨ੍ਹਾਂ ਦੋਹਾਂ ਨੂੰ ਆਪਣੇ ਪ੍ਰਭੂ ਵਿਸ਼ਵਾਸ ਦੀ ਪਕਿਆਈ ਦੇ ਸਬੂਤ ਵਿਚ ਅੱਗ ਨਾਲ ਟੱਕਰ ਖਾਣੀ ਪਈ।

ਜਦ ਅਸੁਰੀ (ਰਾਖਸ਼ੀ) ਸ਼ਕਤੀਆਂ ਦੇ ਨੁਮਾਇੰਦੇ ਨਮਰੂਦ ਨੇ ਹਜ਼ਰਤ ਇਬਰਾਹੀਮ ਨੂੰ ਅੱਗ ਦੇ ਅੰਗਾਰਿਆਂ ਉੱਤੇ ਤੁਰਨ ਲਈ ਅਤੇ ਹਰਨਾਖਸ਼ ਨੇ ਬਾਲਕ-ਭਗਤ, ਪ੍ਰਹਿਲਾਦ ਨੂੰ ਅੱਗ ਵਾਂਗ ਭਖਦੇ ਲਾਲ ਥੰਮ ਨੂੰ ਜੱਫੀ ਪਾਉਣ ਲਈ ਵੰਗਾਰਿਆ ਤਾਂ ਇਹ ਦੋਵੇਂ ਮਹਾਂਪੁਰਖ ਟਾਕਰੇ ਲਈ ਨਿਤਰੇ ਤਾਂ ਜ਼ਰੂਰ; ਪਰ ਉਨ੍ਹਾਂ ਦੇ ਸਿਦਕ ਦੀ ਅਡੋਲਤਾ ਲਈ ਪ੍ਰਭੂ ਨੇ ਇਕ ਪਾਸੇ ਅੱਗ ਦੇ ਅੰਗਾਰਿਆਂ ਨੂੰ ਫੁੱਲਾਂ ਵਿਚ ਬਦਲ ਦਿਤਾ ਅਤੇ ਦੂਜੇ ਪਾਸੇ ਬਾਲ ਭਗਤ ਦੀ ਦ੍ਰਿੜਤਾ ਕਾਇਮ ਰੱਖਣ ਲਈ ਆਪ ਹੀ ਕੀੜੀ ਦਾ ਰੂਪ ਧਾਰ ਕੇ ਭਖਦੇ ਲਾਲ ਥੰਮ ਉੱਤੇ ਤੁਰ ਨਿਕਲਿਆ। ਦੋਹਾਂ ਹਾਲਤਾਂ ਵਿਚ ਪ੍ਰਮਾਤਮਾ ਨੇ ਆਪਣਿਆਂ ਸੇਵਕਾਂ ਨੂੰ, ਆਪਣੇ ਭਗਤਾਂ ਨੂੰ ਰਤੀ ਭਰ ਵੀ ਸੇਕ ਨਾ ਲੱਗਣ ਦਿੱਤਾ।

ਇਸ ਤਰ੍ਹਾਂ ਮਨੁੱਖਤਾ ਦੀ ਤਾਂ ਜੈ ਜੈ ਕਾਰ ਹੋਈ ਪਰ ਨੁਕਤਾ-ਚੀਨੀ ਕਰਨ ਵਾਲਿਆਂ ਨੇ ਇਸ ਤਰ੍ਹਾਂ ਪੁੱਗਣ ਉੱਤੇ ਕਿੰਤੂ ਕੀਤਾ। ਇਨ੍ਹਾਂ ਦੀ ਤਸੱਲੀ ਨਾ ਹੋਈ।

ਆਖਰ ਇਨਸਾਨੀਅਤ ਅਤੇ ਨੇਕੀ ਦੀ ਪਸ਼ੂ-ਪੁਣੇ ਉੱਤੇ ਸਦੀਵੀ ਜਿੱਤ ਪਾਉਣ ਅਤੇ ਇਨ੍ਹਾਂ ਨੁਕਤਾਚੀਨੀ ਦੀ ਤਸੱਲੀ ਹਿਤ

*ਸਭੁ ਕੋ ਮੀਤੁ ਹਮ ਆਪਨਾ ਕੀਨਾ।*
*ਹਮ ਸਭਨਾ ਕੇ ਸਾਜਨ॥*

ਦਾ ਨਾਹਰਾ ਲਾਉਣ ਵਾਲੇ ਸਤਿਗੁਰੂ ਅਰਜਨ ਪਾਤਸ਼ਾਹ ਨੂੰ ਰਾਜ ਮਦ ਵਿਚ ਮੱਤਾ ਮਜ਼ਬੀ ਤਅੱਸਬ ਅਤੇ ਹਰ ਵੇਲੇ ਸ਼ਰਾਬ ਵਿਚ ਗ੍ਰਸਿਆ ਰਹਿਣ ਵਾਲਾ ਬਾਦਸ਼ਾਹ ਜਹਾਂਗੀਰ ਕੀ ਸਮਝ ਸਕਦਾ ਸੀ?

*ਨਾ ਕੋ ਬੈਰੀ ਨਾਹਿ ਬੇਗਾਨਾ*

*ਸਗਲ ਸੰਗਿ ਹਮ ਕਉ ਬਨਿਆਈ ॥*

ਕਹਿਣ ਤੇ ਕਮਾਉਣ ਵਾਲੇ ਮਨੁੱਖ ਮਾਤਰ ਦੀ ਭਲਾਈ ਦੇ ਜਤਨਾਂ ਵਿਚ ਰਹਿਣ ਵਾਲੇ ਨੂੰ "ਝੂਠ ਦੀ ਦੁਕਾਨ" ਦਸ ਕੇ ਝੂਠੇ ਤੇ ਚੁਗਲਖੋਰਾਂ ਦੇ ਪ੍ਰਭਾਵ ਹੇਠ ਗੁਰੂ ਸਾਹਿਬ ਨੂੰ ਅਜ਼ਾਬ (ਤਸੀਹੇ) ਦੇ ਕੇ ਖਤਮ ਕਰਨ ਦੀ ਭਾਲ ਵਿਚ ਸੀ ਜੋ ਕਿ 'ਖੁਸਰੋ' ਦੇ ਮੇਲ ਦਾ ਬਹਾਨਾ ਬਣਾ ਕੇ ਸਾਹਿਬਾਂ ਨੂੰ ਜੇਠ ਦੀ ਸਖਤ ਗਰਮੀ ਵਿਚ ਤੱਤੀ ਤਵੀ ਤੇ ਬਿਠਾ ਕੇ, ਉਤੋਂ ਸੀਸ ਉਤੇ ਗਰਮ ਰੇਤ ਪੁਆਈ ਅਤੇ ਉਬਲਦੀ ਦੇਗ ਵਿਚ ਉਬਾਲਿਆ। ਸਾਰਾ ਸਰੀਰ ਛਾਲੇ ਛਾਲੇ ਹੋ ਗਿਆ ਪ੍ਰੰਤੂ ਕੋਮਲ ਸੁਭਾਵ ਵਾਲੇ ਗੁਰੂ ਪਾਤਸ਼ਾਹ ਨੇ ਆਪਣੇ ਕਹੇ ਵਾਕ—

*ਤੇਰਾ ਕੀਆ ਮੀਠਾ ਲਾਗੈ*

ਅਤੇ—*ਬੁਰਾ ਨਹੀ ਸਭੁ ਭਲਾ ਹੀ ਹੈ ਰੇ*

*ਹਾਰ ਨਹੀ ਸਭੁ ਜੇਤੇ*

ਦੀ ਸੱਚਾਈ ਨੂੰ ਆਪਣੀ ਮਹਾਨ ਸ਼ਹਾਦਤ ਨਾਲ ਸਾਰੇ ਸੰਸਾਰ ਨੂੰ ਸਾਬਤ ਕਰ ਦਿੱਤਾ ਕਿ ਗੁਰੂ ਨਾਨਕ ਪਾਤਸ਼ਾਹ ਦੀ 'ਸਰਬਤ ਦੇ ਭਲੇ ਹਿਤ ਚਲਾਈ ਲਹਿਰ' ਕੋਈ 'ਝੂਠ ਦੀ ਦੁਕਾਨ' ਜਾਂ ਨਿਰੀਆਂ ਗੱਲਾਂ ਕਰਨ ਵਾਲਿਆਂ ਦਾ ਇਕੱਠ ਨਹੀਂ, ਸਗੋਂ ਧੁਰੋਂ ਅਕਾਲ ਪੁਰਖ ਵਲੋਂ ਪਠਾਏ ਗੁਰੂ ਨਾਨਕ ਪਾਤਸ਼ਾਹ—

*ਸੁਣੀ ਪੁਕਾਰ ਦਾਤਾਰ ਪ੍ਰਭ*

*ਗੁਰ ਨਾਨਕ ਜਗ ਮਾਹਿ ਪਠਾਇਆ ॥*

ਅਤੇ ਉਨ੍ਹਾਂ ਦੇ ਉੱਤਰ ਅਧਿਕਾਰੀ ਸਿੱਖ ਸਤਿਗੁਰੂਆਂ ਦਾ ਉਹ ਹੱਟ ਹੈ, ਜਿਥੋਂ ਬਿਨਾਂ ਵਿਤਕਰੇ ਸੱਚੇ-ਸੁੱਚੇ ਆਚਾਰ ਅਤੇ ਸੱਚੀ ਸ਼ਹਾਦਤ ਦਾ ਸੌਦਾ ਪ੍ਰਾਪਤ ਹੁੰਦਾ ਹੈ।

ਸਬਰ ਅਤੇ ਜਬਰ ਦੇ ਇਸ ਸੰਗਰਾਮ ਨੂੰ ਵੇਖ ਕੇ ਹਜ਼ਰਤ ਮੀਆਂ ਮੀਰ ਤੇ ਕੀ ਹੋਰ, ਸਭ ਮੂੰਹ 'ਚ ਉਂਗਲਾਂ ਪਾਈ ਹੈਰਾਨ ਪ੍ਰੇਸ਼ਾਨ ਸਨ। ਪਰ ਇਧਰ ਗੁਰੂ ਪਾਤਸ਼ਾਹ ਦੇ ਮੂੰਹੋਂ ਨ ਕੋਈ ਦੁਖ ਦੀ ਚੀਸ ਫੁਟੀ ਅਤੇ ਨਾ ਹੀ ਜ਼ਾਲਮ ਲੋਕਾਂ ਵਿਰੁਧ ਕੋਈ ਸਰਾਪ ਦਾ ਬੋਲ ਨਿਕਲਿਆ। ਸਗੋਂ ਜੀਵਨ ਦੀ ਅੰਦਰੂਨੀ ਡੂੰਘਾਈ 'ਚੋਂ ਨਿਕਲੇ ਪਿਤਾ ਗੁਰੂ ਰਾਮਦਾਸ ਜੀ ਦੇ ਸ਼ਬਦ ਉਨ੍ਹਾਂ ਦੇ ਮੁਖਾਰਬਿੰਦ ਤੋਂ ਦੋਹਰਾਏ ਜਾ ਰਹੇ ਸਨ :—

*ਜੇ ਸੁਖ ਦੇਹਿ ਤ ਤੁਝਹਿ ਅਰਾਧੀ,*
*ਦੁਖਿ ਭਿ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ*
*ਦੁਖ ਵਿਚਿ ਸੂਖ ਮਨਾਈ।*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*
*ਵਿਚਿ ਅਗਨੀ ਆਪੁ ਜਲਾਈ॥*

ਆਖਰ ਪੰਜ ਦਿਨਾਂ ਦੇ ਅਸਹਿ ਅਤੇ ਅਕਹਿ ਕਸ਼ਟਾਂ ਨੂੰ ਸਹਾਰਦੇ ਹੋਏ ਗੁਰੂ ਪਾਤਸ਼ਾਹ ਜੇਠ ਸੁਦੀ ਚੌਥ, ਸੰਮਤ 1663 ਨੂੰ ਆਪਣੇ ਪੰਜ ਭੂਤਕ ਸਰੀਰ ਦਾ ਠੀਕਰਾ ਜ਼ੋਰ ਤੇ ਜ਼ਬਰ ਦੇ ਸਿਰ ਭੰਨ ਕੇ ਆਪਣੀ ਸ਼ਹਾਦਤ ਨਾਲ ਮਾਨਵਤਾ ਦੀ ਜਿੱਤ ਦੀ ਇਕ ਐਸੀ ਅਬਚਲ ਗਵਾਹੀ ਦੇ ਗਏ ਜਿਸ ਨਾਲ ਨ ਕੇਵਲ ਮਾਇਆਵਾਦੀ ਨੁਕਤਾਚੀਨਾਂ ਅਤੇ ਹੋਰਨਾਂ ਦਾ ਤਸੱਲੀ ਹੀ ਹੋ ਗਈ ਸਗੋਂ ਧਰਮ ਦੇ ਰਾਹ ਉਤੇ ਹੱਸ ਹੱਸ ਕਰਦਿਆਂ, ਖੋਪਰੀ ਲੁਹਾਉਣ, ਬੰਦ ਬੰਦ ਕਟਵਾਉਣ, ਚਰਖੜੀਆਂ ਉੱਤੇ ਚੜ੍ਹ ਕੇ ਬੋਟੀ ਬੋਟੀ ਕਰਵਾਉਣ ਅਤੇ ਆਪਣੇ ਬੱਚਿਆਂ ਦੇ ਟੁੱਕੜੇ ਆਪਣੀਆਂ ਅੱਖਾਂ ਸਾਹਮਣੇ ਕਰਾ ਕੇ ਝੋਲੀਆਂ ਵਿਚ ਪੁਆਉਣ ਵਾਲੇ ਬੇਅੰਤ ਸਿਦਕੀ ਸ਼ਹੀਦ ਸਿੰਘਾਂ ਸਿੰਘਣੀਆਂ ਦੀਆਂ ਜਮਾਤਾਂ ਤਿਆਰ ਹੋ ਗਈਆਂ :

ਇਸ ਤਰ੍ਹਾਂ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਪਾਤਸ਼ਾਹ ਦੀ ਸਭ ਪਾਸੇ ਜੈ ਜੈ ਕਾਰ ਦਾ ਵਰਨਣ ਮਥੁਰਾ ਜੀ ਕਰਦੇ ਹੋਏ ਲਿਖਦੇ ਹਨ :—

*ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ॥*

(੧੪੦੯)

# ਸ਼ਹੀਦੀ ਦਾ ਇਕ ਹੋਰ ਪੱਖ

ਜੇਠ ਦੇ ਮਹੀਨੇ, ਜਦ ਬਹੁਤ ਗਰਮੀ ਪੈਂਦੀ ਹੈ ਤਾਂ ਗੁਰੂ ਦੇ ਸਿਖਾਂ ਦਾ ਖਿਆਲ, ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵਲ ਚਲਾ ਜਾਂਦਾ ਹੈ। ਇਹੋ ਜਿਹੇ ਸਮੇਂ ਗੁਰੂ ਸਿੱਖਾਂ ਦਾ ਧਿਆਨ ਲਾਹੌਰ ਦੀ ਅਤਿ ਗਰਮੀ ਵਿਚ ਅੱਗ ਦੀ ਭੱਠੀ, ਭੱਠੀ ਉਤੇ ਉਬਲਦੇ ਪਾਣੀ ਦੀ ਦੇਗ ਅੰਦਰ ਗੁਰੂ ਪਾਤਸ਼ਾਹ ਦਾ ਚੌਕੜੀ ਮਾਰ ਬੈਠਣਾ, ਤੱਤੀ ਤਵੀ ਉਤੇ ਬੈਠੇ ਨੂੰ ਗਰਮ ਰੇਤੇ ਦਾ ਉਪਰ ਪੈਣਾ ਇਕ ਫ਼ਿਲਮ ਦੀ ਤਰ੍ਹਾਂ ਅੱਖਾਂ ਅੱਗੇ ਆ ਜਾਂਦਾ ਹੈ। ਇਸ ਭਿਆਨਕ ਦ੍ਰਿਸ਼ ਨੂੰ ਹਜ਼ਰਤ ਮੀਆਂ ਮੀਰ ਵਰਗੇ ਉਚੇ ਸੁੱਚੇ ਫਕੀਰ ਵੀ ਦੇਖ ਨ ਸਕੇ ਤੇ ਬਾਹਾਂ ਉਦੀਆਂ ਕਰ ਕੇ ਪ੍ਰਭੂ ਪ੍ਰਮਾਤਮਾ ਪਾਸੋਂ ਇਸ ਕਹਿਰ ਦੇ ਹੋਣ ਬਾਰੇ ਪੁਛਦੇ ਹਨ ਕਿ ਇਹ ਭਾਣਾ ਕਿਉਂ ਅਤੇ ਕਿਸ ਲਈ ਵਰਤਿਆ ?

ਹਜ਼ਰਤ ਮੀਆਂ ਮੀਰ ਦੀ ਇਸ 'ਕਿਉਂ' ਤੇ 'ਕਿਸ ਲਈ' ਪੁਛ ਅੰਦਰ ਉਦੋਂ ਵੀ ਅਤੇ ਅੱਜ ਵੀ ਸਾਡੇ ਵਰਗੇ ਬਿਅੰਤ ਲੋਕਾਂ ਦੀ ਪੁਛ ਵੀ ਸ਼ਾਮਲ ਹੈ ਅਤੇ ਇਹ ਪੁਛ ਅੱਗੇ ਵੀ ਕਾਇਮ ਰਹੇਗੀ ਅਤੇ ਕੋਈ ਇਸ ਦਾ ਦੋਸ਼ ਚੰਦੂ, ਕੋਈ ਮੁਰਤਜ਼ਾ ਖਾਨ ਜਾਂ ਜਹਾਂਗੀਰ ਨੂੰ ਠਹਿਰਾਂਦੇ ਹਨ ਤੇ ਠਹਿਰਾਉਂਦੇ ਰਹਿਣਗੇ ਜੋ ਕਿਸੇ ਹੱਦ ਤਕ ਤਾ ਠੀਕ ਵੀ ਹੈ। ਪਰ, ਇਕ ਆਤਮਕ ਖੋਜੀ ਇਸ ਸਾਰੀ ਘਟਨਾ ਦੀ ਅਸਲੀਅਤ ਨੂੰ ਗੁਰੂ ਅਰਜਨ ਪਾਤਸ਼ਾਹ ਤੋਂ ਉਨ੍ਹਾਂ ਦੇ ਆਪਣੇ ਕਹੇ ਹੋਏ ਬਚਨਾ ਦੇ ਆਧਾਰ ਤੇ ਇਸ ਤਰ੍ਹਾਂ ਸਮਝਦਾ ਹੈ :—

ਗੁਰੂ ਪਾਤਸ਼ਾਹ ਸਾਰੰਗ ਰਾਗ ਵਿਚ ਕਹਿੰਦੇ ਹਨ :—

*ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ ॥*
*ਲਾਗੂ ਹੋਇ ਦੁਸਮਨਾ, ਸਾਕ ਭਿ ਭਜਿ ਖਲੇ ॥*
*ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ ॥*
*ਚਿਤ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ ॥* (੭੦)

ਇਸੇ ਰਾਗ ਵਿਚ ਇਕ ਹੋਰ ਥਾਂ :—

*ਦੂਖ ਸੰਤਾਪ ਨ ਲਾਗਈ, ਜਿਸ ਹਰਿ ਕਾ ਨਾਮੁ ਅਧਾਰ ॥*

ਸੂਹੀ ਰਾਗ ਵਿਚ ਗੁਰੂ ਸਾਹਿਬ ਲਿਖਦੇ ਹਨ :—

*ਪਰਬਤ ਦੋਖ ਮਹਾ ਬਿਕਰਾਲਾ ॥*

*ਖਿਨ ਮਹਿ ਦੂਰਿ ਕੀਏ ਦਇਆਲਾ ॥*
*ਸੋਗ ਰੋਗ ਬਿਪਤਿ ਅਤਿ ਭਾਰੀ ॥*
*ਦੂਰਿ ਭਈ ਜਪਿ ਨਾਮੁ ਮੁਰਾਰੀ ॥*

ਹੇ ਭਾਈ ! (ਸ਼ਰਨ ਆਏ ਮਨੁੱਖ ਦੇ) ਪਹਾੜਾਂ ਜੇਡੇ ਵੱਡੇ 'ਤੇ ਭਿਆਨਕ ਐਬ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਮਾਤਮਾ ਨੇ ਇਕ ਛਿਨ ਵਿਚ ਦੂਰ ਕਰ ਦਿਤੇ।

ਹੇ ਭਾਈ ! (ਸੇਵਕ ਦੇ ਅਨੇਕਾਂ ਗ਼ਮ ਅਤੇ ਰੋਗ, ਵੱਡੀਆਂ ਭਾਰੀਆਂ ਮੁਸੀਬਤਾਂ ਪ੍ਰਮਾਤਮਾ ਦਾ ਨਾਮ ਜਪ ਕੇ ਦੂਰ ਹੋ ਗਈਆਂ।

ਇਸ ਅਨੁਸਾਰ ਗੁਰੂ ਅਰਜਨ ਪਾਤਸ਼ਾਹ ਨੇ ਜਗਤ ਜਲੰਦੇ ਲਈ ਨਾਮ ਰੂਪੀ ਇਕ ਐਸੀ ਦਵਾਈ ਲੱਭੀ ਸੀ ਜਿਸ ਦੀ ਵਰਤੋਂ ਸਾਰੇ ਸੰਸਾਰ ਦੇ ਲੋਕਾਂ ਨੂੰ ਦੁਖਾਂ, ਰੋਗਾਂ ਤੇ ਹਰ ਪ੍ਰਕਾਰ ਦੀਆਂ ਮੁਸੀਬਤਾਂ ਤੋਂ ਬਚਾ ਸਕਦੀ ਸੀ। ਇਹ ਦੁਆਈ ਵੱਡੀ ਤੋਂ ਵੱਡੀ ਮੁਸੀਬਤ, ਵੱਡੇ ਵੱਡੇ ਦੁਖ ਦੇ ਸਮੇਂ ਵਰਤਿਆ ਨਾਮ ਅਭਿਲਾਸ਼ੀ ਨੂੰ ਜਿਥੇ ਅਰੋਗ ਅਤੇ ਚੜ੍ਹਦੀ ਕਲਾਂ ਵਿਚ ਰਖਦੀ ਹੈ ਉਥੇ ਸਭ ਪ੍ਰਕਾਰ ਦੇ ਦੁਖਾਂ-ਕਲੇਸ਼ਾਂ ਅਤੇ ਮੁਸੀਬਤਾਂ ਦਾ ਨਾਸ ਵੀ ਕਰਦੀ ਹੈ।

ਨਾਮ ਦੀ ਸ਼ਕਤੀ ਬਾਬਤ ਗੁਰੂ ਪਾਤਸ਼ਾਹ ਆਸਾ ਰਾਗ ਵਿਚ ਦਸਦੇ ਹਨ ਕਿ ਬਲਦੀ ਅੱਗ ਵਿਚ ਵੀ ਨਾਮ ਦੀ ਦਵਾਈ ਸੀਤਲ ਅਤੇ ਸ਼ਾਂਤ ਰਖ ਸਕਦੀ ਹੈ :—

*ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥*
*ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਹਿ ॥*

ਜਿਸ ਮਹਾਂਪੁਰਸ਼ ਕੋਲ ਐਸੀ ਕਮਾਲ ਦੀ ਦਵਾਈ ਹੋਵੇ ਜੋ ਸਭ ਤਰ੍ਹਾਂ ਦੇ ਦੁਖਾਂ ਮੁਸੀਬਤਾਂ ਦੇ ਸਮੇਂ ਮਨੁੱਖ ਨੂੰ ਅਡੋਲ ਅਤੇ ਸ਼ਾਂਤ ਰਖ ਸਕਦੀ ਹੋਵੇ ਤਾਂ ਉਸ ਮਹਾਂਪੁਰਸ਼ ਲਈ ਜ਼ਰੂਰੀ ਹੁੰਦਾ ਹੈ ਕਿ ਉਸ ਦੁਆਈ ਨੂੰ ਅਮਲ ਵਿਚ ਲਿਆ ਕੇ ਉਸ ਦਵਾਈ ਦਾ ਚਮਤਕਾਰ ਲੋਕਾਂ ਨੂੰ ਦਿਖਾਵੇ ਅਤੇ ਉਨ੍ਹਾਂ ਨੂੰ ਪ੍ਰਭਾਵਤ ਕਰੇ ਤਾਂ ਜੁ ਉਹ ਲੋਕ ਵੀ ਉਸ ਤੋਂ ਲਾਭ ਉਠਾ ਸਕਣ।

ਸਾਡੇ ਭਾਰਤ ਵਿਚ ਨਾਮ ਦੀ ਮਹਿਮਾ ਤਾਂ ਗੁਰੂ ਸਾਹਿਬਾਨ ਤੋਂ ਪਹਿਲੇ

ਤੇ ਪਰਮ ਗ੍ਰੰਥਾਂ ਵਿਚ ਵੀ ਮੌਜੂਦ ਸੀ ਪਰ ਅੱਜ ਤਕ ਕਿਸੇ ਮਹਾਂਪੁਰਸ਼ ਨੇ ਨਾਮ ਦੀ ਸ਼ਕਤੀ ਨੂੰ ਜਗਤ ਜਲੰਦੇ ਸਾਹਮਣੇ ਵਰਤ ਕੇ ਨਹੀਂ ਸੀ ਦੱਸਿਆ।

ਪਰ ਇਧਰ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਸਿਧਾਂਤਾਂ ਨੂੰ ਕਮਾ ਕੇ (ਅਜ਼ਮਾ ਕੇ) ਅਮਲ ਵਿਚ ਲਿਆ ਕੇ ਨਿਕਲੇ ਨਤੀਜਿਆਂ ਤੋਂ ਲਾਭ ਉਠਾਉਣ ਉਤੇ ਜ਼ੋਰ ਸੀ। ਇਸੇ ਲਈ ਨਾਮ ਦੀ ਉਚੀ ਸ਼ਕਤੀ ਨੂੰ ਅਜ਼ਮਾ ਕੇ ਉਸ ਦੇ ਲਾਭਦਾਇਕ ਨਤੀਜਿਆਂ ਨੂੰ ਦੁਨੀਆਂ ਸਾਹਮਣੇ ਪ੍ਰਤਖ ਕਰਕੇ ਦਿਖਾਉਣਾ ਬਹੁਤ ਜ਼ਰੂਰੀ ਸੀ।

ਜਿਵੇਂ ਕਿਸੇ ਡਾਕਟਰ ਕੋਲ ਕਿਸੇ ਖਾਸ ਬੀਮਾਰੀ ਦੀ ਸ਼ਰਤੀਆ ਦੁਆਈ ਹੋਵੇ ਤਾਂ ਉਸ ਦਵਾਈ ਦੀ ਮਸ਼ਹੂਰੀ ਲਈ ਜ਼ਰੂਰੀ ਹੁੰਦਾ ਹੈ ਕਿ ਉਸ ਵਧੀ ਹੋਈ ਬੀਮਾਰੀ ਵਾਲੀ ਥਾਂ ਪੁਜ ਕੇ ਉਸ ਦਵਾਈ ਨਾਲ ਉਨ੍ਹਾਂ ਰੋਗੀਆਂ ਨੂੰ ਰਾਜ਼ੀ ਕਰਕੇ ਦਿਖਾਵੇ। ਕੁਝ ਇਸੇ ਤਰ੍ਹਾਂ ਗੁਰੂ ਅਰਜਨ ਪਾਤਸ਼ਾਹ ਲਈ ਪ੍ਰਭੂ ਨਾਮ ਦੀ ਸ਼ਕਤੀ ਨੂੰ ਦੁਨੀਆਂ ਸਾਹਮਣੇ ਸਿੱਧ ਕਰਨ ਲਈ ਜ਼ਰੂਰੀ ਸੀ ਕਿ ਦੁਖ ਮੁਸੀਬਤ ਦਾ ਕੋਈ ਐਸਾ ਡਰਾਮਾ ਰਚਿਆ ਜਾਏ ਜਿਸ ਦੀ ਮਿਸਾਲ ਮਿਲਣੀ ਮੁਸ਼ਕਲ ਹੋਵੇ।

*ਰਾਖਨਹਾਰ ਅਪਾਰ ਰਾਖੇ ਅਗਨ ਮਾਹਿ ॥*
*ਸੀਤਲ ਹਰਿ ਹਰਿ ਨਾਮ ਸਿਮਰਤ ਤਪਤਿ ਜਾਹਿ ॥*

ਅਨੁਸਾਰ ਗੁਰੂ ਘਰ ਦਾ ਇਹ ਦਾਅਵਾ ਤਦ ਹੀ ਸੱਚਾ ਸਾਬਤ ਕੀਤਾ ਜਾ ਸਕਦਾ ਸੀ ਜਦ ਕਿ ਕਲਜੁਗ ਵਿਚ ਕੋਈ ਗੁਰਮੁਖ ਨਾਮ ਅਭਿਆਸੀ ਅਗਨੀ ਵਿਚ ਸ਼ਾਂਤ ਤੇ ਅਡੋਲ ਰਹਿ ਕੇ ਦਿਖਾ ਸਕੇ।

ਇਸ ਤਰ੍ਹਾਂ ਆਪਣੇ ਉਪਦੇਸ਼ਾਂ ਨੂੰ ਆਪ ਖ਼ੁਦ ਕਮਾਉਣ ਵਾਲੇ ਗੁਰੂ ਅਰਜਨ ਸਾਹਿਬ ਜੀ ਲਈ ਜ਼ਰੂਰੀ ਸੀ ਕਿ ਉਹ ਅਕਾਲ ਪੁਰਖ ਨੂੰ ਪ੍ਰੇਰਨਾ ਅਤੇ ਉਸ ਪਾਸੋਂ ਐਸੇ ਸਬਬ ਪੈਦਾ ਕਰਵਾਉਣ, ਜਿਨ੍ਹਾਂ ਰਾਹੀਂ ਉਨ੍ਹਾਂ ਨੂੰ 'ਤਪਤ ਮਾਹਿ ਠਾਂਢ' ਵਰਤਾਉਣ ਵਾਲੇ ਹਰੀ ਨਾਮ ਦੀ ਸ਼ਕਤੀ ਦੁਨੀਆਂ ਨੂੰ ਦਿਖਾ ਸਕਣ।

ਲਾਹੌਰ ਵਿਚ ਹੋਏ ਇਸ ਸ਼ਹੀਦੀ ਸਾਕੇ ਤੋਂ ਪਹਿਲਾਂ ਗੁਰੂ ਮਹਾਰਾਜ ਦਾ ਉਚਾਰਨ ਕੀਤਾ ਹੇਠਲਾ ਸ਼ਬਦ, ਉਨਾਂ ਦੀ ਪ੍ਰਬਲ ਇੱਛਿਆ ਦੇ ਪ੍ਰਗਟਾਵੇ

ਦੇ ਨਾਲ ਨਾਲ ਜਾਪਦਾ ਹੈ ਅਕਾਲ ਪੁਰਖ ਨੂੰ ਇਸ ਬਾਰੇ ਪ੍ਰੇਰਨਾ ਸ਼ੁਰੂ ਕੀਤਾ ਸੀ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ।*

ਅਕਾਲ ਪੁਰਖ ਦਾ ਬਿਰਧ ਹੈ :—

*ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ॥*

ਅਤੇ—*ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ॥*

ਦੇ ਕਥਨ ਅਨੁਸਾਰ ਅਕਾਲ ਪੁਰਖ ਜੋ ਕਰਨ ਕਾਰਨ ਸਮਰਥ ਹੈ, ਨੇ ਆਪਣੇ ਜਨ (ਗੁਰੂ ਪਾਤਸ਼ਾਹ) ਦੀ ਅਰਦਾਸ ਸੁਣੀ ਤਾਂ ਜੋ ਗੁਰੂ ਪਾਤਸ਼ਾਹ ਵਾਹਿਗੁਰੂ ਦੇ ਨਾਮ ਦੀ ਮਹਾਨ ਸ਼ਕਤੀ ਨੂੰ ਇਸ ਅਤਿਅੰਤ ਦੁਖ ਅਤੇ ਤਕਲੀਫ ਸਮੇਂ ਵਰਤ ਕੇ ਇਸ ਕਮਾਲ ਨੂੰ ਦੱਸ ਕੇ ਦੁਨੀਆਂ ਨੂੰ ਯਕੀਨ ਦਿਲਾ ਸਕਣ। ਵੈਸੇ ਵੀ ਗੁਰੂ ਨਾਨਕ ਪਾਤਸ਼ਾਹ ਦੇ ਘਰ ਵਿਚ ਸਭ ਉਪਦੇਸ਼ ਕਮਾਉਣ ਮਗਰੋਂ ਹੀ (ਅਮਲ ਵਿਚ ਲਿਆਉਣ ਮਗਰੋਂ ਹੀ) ਦੁਨੀਆਂ ਨੂੰ ਦਿਤੇ ਜਾਂਦੇ ਹਨ।

ਸੋ ਜੋ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਹਰਗੋਬਿੰਦ ਜੀ ਦੀ ਕੁੜਮਾਈ ਦਾ ਬਹਾਨਾ ਬਣਿਆ, ਚੰਦੂ ਦੇ ਮੂੰਹੋਂ ਗੁਰੂ ਘਰ ਵਿਰੁੱਧ ਗਲਤ ਬੋਲ ਨਿਕਲੇ, ਦਿੱਲੀ ਦੀਆਂ ਸੰਗਤਾਂ ਵਲੋਂ ਚੰਦੂ ਦੀ ਲੜਕੀ ਦਾ ਰਿਸ਼ਤਾ ਗੁਰੂ ਜੀ ਪਾਸੋਂ ਨਾਮਨਜ਼ੂਰ ਕਰਾਇਆ ਗਿਆ। ਜਹਾਂਗੀਰ ਦਾ ਲਾਹੌਰ ਆਉਣਾ। ਮੁਰਤਜ਼ਾ ਖਾਨ ਤੇ ਹੋਰ ਲੋਕਾਂ ਰਾਹੀਂ ਜਹਾਂਗੀਰ ਦੇ ਕੰਨ ਭਰਨੇ ਅਤੇ ਉਸ ਤੋਂ ਗੁਰੂ ਸਾਹਿਬ ਪ੍ਰਤੀ ਯਾਸਾ-ਵ-ਸਿਆਸਤ ਦਾ ਦੰਡ ਦਿਵਾ ਕੇ ਮੁਰਤਜ਼ਾ ਖ਼ਾਨ ਰਾਹੀਂ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕਰਨਾ ਅਤੇ ਅੱਗੋਂ ਉਸ ਤੋਂ ਇਹ ਤਸੀਹੇ ਦਿਵਾਉਣ ਦੇ ਕਾਰਨ ਬਣੇ।

ਅੱਗ ਆਪਣੇ ਨਿਯਮ ਅਨੁਸਾਰ ਬਲਦੀ ਹੈ, ਭੱਠੀ ਤਪਦੀ ਹੈ, ਪਾਣੀ ਉਬਲਦਾ ਹੈ ਤੇ ਰੇਤ ਸਾੜਦੀ ਹੈ। ਇਸ ਤਰ੍ਹਾਂ ਗੁਰੂ ਅਰਜਨ ਪਾਤਸ਼ਾਹ ਦਾ ਸਰੀਰ ਦਾਣਿਆਂ ਦੀ ਤਰ੍ਹਾਂ ਭੁਜਦਾ ਹੈ, ਪਿੰਡਾ ਤਿੜਕਦਾ ਹੈ। ਮੀਆਂ ਮੀਰ

ਵੇਖ ਕੇ ਕੰਬਦਾ ਹੈ—ਆਦਿ ਇਹ ਸਾਰਾ ਕੁਝ ਇਸ ਖ਼ੂਨੀ ਡਰਾਮੇ ਦਾ ਦੂਜਾ ਪਾਸਾ (ਪਰਦੇ ਪਿਛੇ) ਗੁਰੂ ਮਹਾਰਾਜ ਦੀ ਸੁਰਤ, ਅੰਤਰ ਆਤਮੇ 'ਵਾਹਿਗੁਰੂ ਵਾਹਿਗੁਰੂ' ਦਾ ਸਿਮਰਨ ਕਰਦੀ ਹੋਈ ਵਾਹਿਗੁਰੂ ਦਾ ਰੂਪ ਹੋ ਕੇ ਉਥੇ ਪਹੁੰਚ ਚੁਕੀ ਸੀ ਜਿਸ ਬਾਰੇ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ :

*ਗੁਰਮੁਖਿ ਅੰਤਰ ਸਹਜੁ ਹੈ, ਮਨ ਚੜਿਆ ਦਸਵੈ ਆਕਾਸ ॥*
*ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮ ਸੁਖ ਵਾਸੁ ॥*
*ਨਾਨਕ ਦੁਖ ਸੁਖ ਵਿਆਪਤ ਨਹੀਂ, ਜਿਥੈ ਆਤਮ ਰਾਮ ਪ੍ਰਗਾਸ ॥*

ਇਸ ਤਰ੍ਹਾਂ ਗੁਰੂ ਪਾਤਸ਼ਾਹ ਦੀ ਸ਼ਹੀਦੀ, ਨਾਮ ਦੀ ਚੜ੍ਹਦੀਕਲਾ ਦਾ ਜਿਥੇ ਜ਼ਿੰਦਾ ਸਬੂਤ ਸੀ, ਉਥੇ ਉਨ੍ਹਾਂ ਦੇ ਆਪਣੇ ਦਿਤੇ ਹੋਏ ਉਪਦੇਸ਼ਾਂ ਦਾ ਅਮਲ ਅਤੇ ਦੁਖਾਂ ਮੁਸੀਬਤਾਂ ਅਤੇ ਮੌਤ ਵੇਲੇ ਨਾਮ ਦੀ ਸੀਤਲ ਕਲਾ ਦਾ ਪ੍ਰਤਖ ਨਮੂਨਾ ਪੇਸ਼ ਕਰਨਾ ਸੀ ਜੋ ਗੁਰੂ ਸਿੱਖਾਂ ਵਾਸਤੇ ਮੌਤ ਦੀ ਅਣਹੋਂਦ ਨੂੰ ਸਿੱਧ ਕਰਨ ਦਾ ਅਮਲੀ ਤਰੀਕਾ ਸੀ।

ਮੌਤ ਦੀ ਅਣਹੋਂਦ ਦੇ ਗਿਆਨ ਦੇ ਆਸਰੇ ਹੀ ਗੁਰੂ ਅਰਜਨ ਪਾਤਸ਼ਾਹ ਦੀ ਸ਼ਹੀਦੀ ਮਗਰੋਂ ਜਿਵੇਂ ਗੁਰੂ ਕੇ ਸਿੱਖਾਂ ਨੂੰ ਮੌਤ ਦੀ ਝੂਠੀ ਹਸਤੀ ਨੂੰ ਜਿਵੇਂ ਵੰਗਾਰਿਆ, ਉਹ ਚਰਖੜੀਆਂ ਤੇ ਚੜ੍ਹਨ ਵੇਲੇ ਬੰਦ ਬੰਦ ਕਟਾਉਣ ਵੇਲੇ ਖੋਪਰੀਆਂ ਉਤਰਾਉਣ ਵੇਲੇ ਜਿਵੇਂ ਅਕਾਲ ਪੁਰਖ ਦੇ ਆਸਰੇ ਕਾਲ ਨੂੰ ਜਿੱਤਿਆ ਅਤੇ ਨਾਮ ਦੀ ਚੜ੍ਹਦੀ ਕਲਾ ਦਾ ਜਿਵੇਂ ਅਮਲੀ ਪ੍ਰਚਾਰ ਕੀਤਾ, ਖਾਲਸੇ ਦਾ ਸ਼ਾਨਦਾਰ ਇਤਿਹਾਸ ਗਵਾਹ ਹੈ।

---

# ਕੌਮ-ਸ਼ਹੀਦਾਂ

ਗਿਣਤੀ ਦੇ ਪਖੋਂ ਸਿੱਖ ਕੌਮ ਭਾਵੇਂ ਬਹੁਤ ਛੋਟੀ ਹੈ ਇਸ ਛੋਟੀ ਜਿਹੀ ਕੌਮ ਦੇ ਬੰਦਿਆਂ ਨੇ ਜੋ ਜੋ ਕਮਾਲ ਕਰ ਵਿਖਾਏ ਉਹ ਜਿਥੇ ਆਪਣੀ ਮਿਸਾਲ ਆਪ ਹੀ ਹਨ ਉਥੇ ਉਨ੍ਹਾਂ ਸਾਰਿਆਂ ਦਾ ਪਿਛੋਕੜ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਦੇ ਪਾਏ ਹੋਏ ਇਸ ਸ਼ਹੀਦੀ ਦੇ ਪੂਰਨੇ ਨਾਲ ਜੁੜਿਆ ਹੋਇਆ ਹੈ। ਬਹੁਤ ਸੰਖੇਪ 'ਚ ਇਸ ਤਰ੍ਹਾਂ :—

1. ਕੇਵਲ 40 ਸਿੱਖਾਂ ਦੇ ਦਸ ਲੱਖ ਮੁਗਲ ਸਿਪਾਹੀਆਂ ਦਾ ਮੁਕਾਬਲਾ ਚਮਕੌਰ ਦੀ ਕਚੀ ਹਵੇਲੀ (ਗੜ੍ਹੀ) ਵਿਚ ਜਿਸ ਦਲੇਰੀ ਤੇ ਬਹਾਦਰੀ ਨਾਲ ਕੀਤਾ ਉਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ। ਕਈ ਦਿਨਾਂ ਦੇ ਥਕੇ ਅਤੇ ਭੁੱਖੇ 40 ਸਿੰਘਾਂ ਨੇ ਇਤਨੀ ਵੱਡੀ ਸੁਸਿਖਿਅਤ ਅਤੇ ਸਭ ਤਰ੍ਹਾਂ ਦੇ ਸ਼ਸਤਰਾਂ ਨਾਲ ਲੈਸ ਮੁਸਲਮ ਸੈਨਾ ਨੂੰ ਇਕ ਦਿਨ ਅਤੇ ਇਕ ਰਾਤ ਗੜ੍ਹੀ ਦੇ ਨੇੜੇ ਨਾ ਫਟਕਣ ਦੇਣਾ, ਆਪਣੀ ਮਿਸਾਲ ਆਪ ਹੀ ਹੈ।

2. ਸੱਚ, ਧਰਮ ਅਤੇ ਅਣਖ ਦੀ ਖ਼ਾਤਰ ਮਰ ਮਿਟਣ ਦਾ ਜਜ਼ਬਾ ਇਨ੍ਹਾਂ ਜਿਥੇ ਪੰਚਮ ਪਾਤਸ਼ਾਹ ਤੋਂ ਸਿੱਖਿਆ ਉਥੇ ਸੇਵਾ ਉਪਕਾਰ ਦੇ ਮੈਦਾਨ ਵਿਚ ਦੂਜਿਆਂ ਲਈ ਮਰ ਮਿਟਣਾ, ਇਨ੍ਹਾਂ ਨੇ ਆਪਣੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਕੋਲੋਂ ਸਿੱਖਿਆ ਜਿਨ੍ਹਾਂ ਨੇ ਹਿੰਦੂ ਧਰਮ ਦੀ ਰਖਿਆ ਲਈ ਆਪਣਾ ਸੀਸ ਦਿੱਲੀ ਆਪ ਜਾ ਕੇ ਦਿਤਾ।

3. ਲਗਪਗ ਸਵਾ ਦੋ ਸੌ ਸਾਲ ਪਹਿਲਾਂ ਅਹਿਮਦ ਸ਼ਾਹ ਅਬਦਾਲੀ ਜਦ ਹਜ਼ਾਰਾਂ ਪਠਾਨਾਂ ਸਮੇਤ ਦਿੱਲੀ ਚੜ੍ਹਕੇ ਆਇਆ ਤਾਂ ਉਸ ਦੇ ਸਾਹਮਣੇ ਬੜੇ ਬੜੇ ਭਾਰਤੀ ਸੂਰਮੇ ਰਾਜਪੂਤ, ਮਰਹੱਟੇ ਅਤੇ ਜਾਟ ਆਦਿ ਕੋਈ ਵੀ ਨਾ ਅੜ ਸਕੇ।

ਜਿਸ ਕਾਰਨ ਲੱਖਾਂ ਰੁਪਏ ਅਤੇ ਬੇਅੰਤ ਮਾਲ ਅਸਬਾਬ ਲੁਟ ਕੇ ਵਾਪਸ ਮੁੜਦਾ 18000 ਸੁੰਦਰ ਭਾਰਤੀ ਇਸਤ੍ਰੀਆਂ ਨੂੰ ਭੇਡਾਂ ਬਕਰੀਆਂ ਦੀ ਤਰ੍ਹਾਂ ਹੱਕ ਕੇ ਜਦੋਂ ਆਪਣੇ ਦੇਸ਼ ਵਲ ਜਾ ਰਿਹਾ ਸੀ ਇਸ ਛੋਟੀ ਜਿਹੀ ਕੌਮ ਨੇ ਆਪਣੇ ਆਗੂ ਸਰਦਾਰ ਜੱਸਾ ਸਿੰਘ ਦੀ ਅਗਵਾਈ ਹੇਠ ਮੁੱਠੀ ਭਰ ਗੁਰੂ ਕੇ ਸਿੰਘਾਂ ਨੇ ਅਚਾਨਕ ਐਸੇ ਹਮਲੇ ਉਨ੍ਹਾਂ ਤੇ ਕੀਤੇ ਕਿ ਉਨ੍ਹਾਂ ਦੀ ਨਾਨੀ ਯਾਦ ਕਰਵਾ ਦਿਤੀ। ਆਪਣੀ ਦੁਖ ਭੁਖ ਅਤੇ ਮੌਤ ਦੀ ਪ੍ਰਵਾਹ ਨ ਕਰਕੇ, ਉਨ੍ਹਾਂ ਦੇਵੀਆਂ ਨੂੰ ਛੁਡਾ ਕੇ ਉਨ੍ਹਾਂ ਨੂੰ ਘਰੋ-ਘਰੀਂ ਪਹੁੰਚਾਉਣਾ, ਇਨ੍ਹਾਂ ਦੇ ਹੀ ਹਿੱਸੇ ਆਇਆ ਸੀ।

ਇਤਿਹਾਸਕਾਰ, ਸਰ ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਇਸ ਮਹਾਨ ਕਾਰਨਾਮੇ ਮਗਰੋਂ ਲੋਕੀਂ ਬੰਦੀ ਛੋੜ ਗੁਰੂ (ਹਰਿ ਗੋਬਿੰਦ ਸਾਹਿਬ) ਦੇ ਸਿੱਖਾਂ ਨੂੰ ਬੰਦੀ ਛੋੜ (ਕੈਦੀਆਂ ਨੂੰ ਛੁੜਾਉਣ ਵਾਲੇ) ਸੇਵਾ ਤੇ ਉਪਕਾਰੀਆ ਦੀ ਕੌਮ ਨਾਲ ਯਾਦ ਕਰਨ ਲਗੇ।

4. 1947 ਤੋਂ ਪਹਿਲਾਂ (ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ) ਭਾਰਤ, ਜਿਸ ਵਿਚ ਪਾਕਿਸਤਾਨ ਅਤੇ ਬੰਗਲਾ ਦੇਸ਼ ਵੀ ਸ਼ਾਮਲ ਸੀ ਜਿਸ ਵਿਚ ਭਾਰਤ ਵਾਸੀਆਂ ਦੀ ਗਿਣਤੀ ਲਗਪਗ 45 ਕਰੋੜ ਸੀ। ਇਸ ਵਿਚ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਵੀ ਘੱਟ ਸੀ।

ਦੇਸ਼ ਨੂੰ ਆਜ਼ਾਦ ਕਰਾਉਣ ਲਈ ਸਭ ਕੌਮਾਂ ਨੇ ਹਿੱਸਾ ਪਾਇਆ ਪਰ ਜੋ ਇਸ ਛੋਟੀ ਜਿਹੀ ਕੌਮ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕੁਰਬਾਨੀਆਂ ਦਿੱਤੀਆਂ ਉਹ ਆਲ ਇੰਡੀਆ ਕਾਂਗਰਸ ਦੇ ਪ੍ਰਧਾਨ ਡਾ: ਪਟਾ ਭਾਈ ਸੀਤਾਰਮਈਆ ਦੇ ਲਿਖੇ ਕਾਂਗਰਸ ਇਤਿਹਾਸ ਵਿਚ ਆਜ਼ਾਦੀ ਦੇ ਅੰਦੋਲਨ ਵਿਚ ਸਿੱਖਾਂ ਦੇ ਪਾਏ ਹੋਏ ਹਿੱਸੇ ਦੇ ਅੰਕੜੇ ਇਸ ਤਰ੍ਹਾਂ ਹਨ :—

| | | |
|---|---|---|
| 1. | ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ | |
| | ਜਿਤਨੇ ਫਾਂਸੀ ਚਾੜ੍ਹੇ ਗਏ | 121 |
| | ਇਹਨਾਂ ਵਿਚੋਂ ਸਿੱਖਾਂ ਦੀ ਗਿਣਤੀ | 93 |
| | ਹੋਰ ਕੌਮਾਂ ਦੀ ਗਿਣਤੀ | 28 |
| 2. | ਜਿਤਨੇ ਕਾਲੇ ਪਾਣੀ ਭੇਜੇ ਗਏ | 2646 |
| | ਇਨ੍ਹਾਂ ਵਿਚੋਂ ਸਿੱਖ | 2147 |

| | |
|---|---|
| ਬਾਕੀ ਹੋਰ ਕੌਮਾਂ ਦੇ ਮਿਲਾ ਕੇ | 561 |
| 3. ਜਲ੍ਹਿਆਂ ਵਾਲੇ ਬਾਗ ਵਿਚ ਕੁਲ ਮਰੇ | 1300 |
| ਉਸ ਵਿਚ ਸਿੱਖ | 799 |
| ਬਾਕੀ | 501 |
| ਬਜ ਬਜ ਘਾਟ (ਕਲਕੱਤਾ) ਗੋਲੀ | |
| ਕਾਂਡ ਵਿਚ ਜਿਤਨੇ ਸ਼ਹੀਦ ਹੋਏ | 113 |
| ਉਨ੍ਹਾਂ ਵਿਚ ਸਿੱਖ | 67 |
| ਬਾਕੀ ਧਰਮਾਂ ਵਾਲੇ | 46 |
| 5. ਕੂਕਾ ਲਹਿਰ ਵਿਚ ਸ਼ਹੀਦ | 91 |
| ਸਿੱਖ | 91 |
| ਹੋਰ ਧਰਮਾਂ ਦੇ | — |
| ਕੁਲ ਸ਼ਹੀਦਾਂ ਦਾ ਜੋੜ | 4271 |
| ਇਨ੍ਹਾਂ ਵਿਚੋਂ ਸਿੱਖ | 3197 |
| ਗੈਰ ਸਿੱਖ | 1074 |

ਇਨ੍ਹਾਂ ਉਪਰ ਦਿਤੇ ਅੰਕੜਿਆਂ ਤੋਂ ਅਤੇ ਭਾਰਤ ਪਾਕਿਸਤਾਨ ਦੇ ਯੁੱਧਾਂ ਸਮੇਂ ਜੋ ਜੋ ਕੁਰਬਾਨੀਆਂ ਇਸ ਛੋਟੀ ਜਿਹੀ ਕੌਮ ਦੇ ਹਿੱਸੇ ਆਈਆਂ ਉਹ ਸਭ ਗੁਰੂ ਅਰਜਨ ਪਾਤਸ਼ਾਹ ਦੇ ਪਾਏ ਹੋਏ ਪੂਰਨੇ (ਮਹਾਨ ਸ਼ਹੀਦੀ) ਦਾ ਸਦਕਾ ਹੀ ਕਿਹਾ ਜਾ ਸਕਦਾ ਹੈ ਅਤੇ ਇਸੇ ਕਰਕੇ ਹੀ ਇਸ ਕੌਮ ਨੂੰ ਸ਼ਹੀਦਾਂ ਦੀ ਕੌਮ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

ਸ਼ਹੀਦਾਂ ਦੀ ਕੌਮ ਦੇ ਸਪੁੱਤਰੋ !

ਆਓ !! ਅੱਜ ਮਹਾਨ ਸ਼ਹੀਦ ਗੁਰੂ ਦੇ ਸ਼ਹੀਦੀ ਪੁਰਬ ਉਤੇ ਜ਼ਰਾ ਸੋਚੀਏ ! ਨਿਰਪੱਖ ਹੋ ਕੇ ਵੀਚਾਰੀਏ !!

1. ਕਿ ਇਸ ਮਹਾਨ ਪਰਉਪਕਾਰੀ ਸ਼ਹੀਦ ਗੁਰੂ ਦੀ ਕੁਰਬਾਨੀ ਦੀ ਵਾਰਤਾ, ਕੁਰਬਾਨੀ ਦੇ ਕਾਰਨਾਂ ਦਾ ਪਤਾ ਸਾਡੇ ਵਿਚੋਂ ਕਿੰਨਿਆਂ ਕੁ ਨੂੰ ਯਾਦ ਹੈ ?

2. ਅਖਵਾਉਣ ਨੂੰ ਤਾਂ ਅਸੀਂ ਸਾਰੇ ਗੁਰੂ ਪਾਤਸ਼ਾਹ ਦੇ ਸਿੱਖ ਹੀ ਅਖਵਾਉਂਦੇ ਹਾਂ ਪਰ ਸਾਨੂੰ ਆਪਣੇ ਗੁਰੂ ਦੇ ਮਿਸ਼ਨ ਬਾਰੇ ਕਿੰਨੀ ਕੁ ਜਾਣਕਾਰੀ ਹੈ ? ਇਹ ਆਪੋ ਆਪਣੇ ਅੰਦਰ ਝਾਤ ਮਾਰਨ ਤੇ ਸਭ ਨੂੰ ਪਤਾ ਲਗ ਸਕਦਾ ਹੈ ਕਿ ਸਾਨੂੰ ਅਤੇ ਸਾਡੇ ਪਰਿਵਾਰਾਂ ਨੂੰ ਗੁਰਮਤਿ ਦੀ ਮੁਢਲੀ ਤੇ ਜ਼ਰੂਰੀ ਜਾਣਕਾਰੀ ਕਿੰਨੀ ਕੁ ਹੈ ਅਤੇ ਕਿੰਨੀ ਕੁ ਗੁਰਮਤਿ ਨੂੰ ਅਸੀਂ ਅਪਣਾਅ ਰਹੇ ਹਾਂ।

3. ਅਸੀਂ ਭਾਵੇਂ ਕੁਝ ਪੜ੍ਹੇ ਲਿਖੇ ਹਾਂ ਜਾਂ ਅਨਪੜ੍ਹ ਹਾਂ, ਸਾਡੀ ਸਭ ਦੀ ਇਹ ਖਾਹਸ਼ ਹੁੰਦੀ ਹੈ ਅਤੇ ਕੋਸ਼ਿਸ਼ ਵੀ ਹੈ ਕਿ ਸਾਡੇ ਬੱਚੇ ਬੱਚੀਆਂ ਵਧ ਤੋਂ ਵਧ ਪੜ੍ਹ ਲਿਖ ਜਾਣ। ਬੜੀ ਚੰਗੀ ਗੱਲ ਹੈ, ਪਰ ਸਾਡੇ ਵਿਚੋਂ ਕਿੰਨੇ ਕੁ ਐਸੇ ਹਨ ਜਿਨ੍ਹਾਂ ਨੂੰ ਇਸ ਉਪ੍ਰੋਕਤ ਖਾਹਸ਼ ਦੇ ਨਾਲ ਨਾਲ ਇਹ ਵੀ ਖਾਹਸ਼ ਹੈ ਅਤੇ ਯਤਨ ਵੀ ਕਰਦੇ ਹਨ ਕਿ ਸਾਡੇ ਬੱਚਿਆਂ ਨੂੰ ਆਪਣੇ ਗੁਰੂ ਸਾਹਿਬਾਨ ਦੇ ਇਤਿਹਾਸ ਅਤੇ ਗੁਰਬਾਣੀ ਦੀ ਵੀ ਕੁਝ ਜਾਣਕਾਰੀ ਹੋਵੇ ?

ਨਿਰਪਖ ਹੋ ਕੇ ਸਰਵੇ ਕਰਨ ਤੇ ਪਤਾ ਲਗੇਗਾ ਕਿ ਸ਼ਾਇਦ ਹੀ ਦੋ ਚਾਰ ਪ੍ਰਤੀਸ਼ਤ ਹੀ ਸਿੱਖ ਹੋਣਗੇ ਜਿਨ੍ਹਾਂ ਨੂੰ ਗੁਰੂ ਕਿਰਪਾ ਨਾਲ ਇਹ ਸੋਝੀ ਵੀ ਮਿਲੀ ਹੈ ਤੇ ਯਤਨ ਵੀ ਕਰਦੇ ਰਹਿੰਦੇ ਹਨ ਕਿ ਉਨ੍ਹਾਂ ਦੇ ਬੱਚੇ ਬੱਚੀਆਂ ਚੰਗਾ ਗੁਰਸਿਖੀ ਜੀਵਨ ਜੀਉਣ ਵਾਲੇ ਹੋਣ। ਨਹੀਂ ਤਾਂ ਰੱਬ ਹੀ ਰਾਖਾ ਹੈ।

4. ਬੱਚਿਆਂ ਦੀ ਦੁਨਿਆਵੀ ਪੜ੍ਹਾਈ ਲਿਖਾਈ ਅਤੇ ਚੰਗੀ ਸਿਹਤ ਲਈ ਯਤਨ ਕਰਨਾ ਹਰ ਚੰਗੇ ਮਾਂ-ਬਾਪ ਦਾ ਫਰਜ਼ ਹੈ ਪਰ ਇਸ ਦੇ ਨਾਲ ਨਾਲ ਹਰ ਗੁਰਸਿੱਖ ਦਾ ਫਰਜ਼ ਇਹ ਵੀ ਹੈ ਕਿ ਉਹ ਆਪਣੇ ਬੱਚੇ ਬੱਚੀਆਂ ਨੂੰ ਸ਼ੁਰੂ ਤੋਂ ਹੀ ਸਿੱਖ ਧਰਮ ਦੀ ਮੁੱਢਲੀ ਅਤੇ ਜ਼ਰੂਰੀ ਅਸੂਲਾਂ ਦੀ ਜਾਣਕਾਰੀ ਦੇਣ ਦਿਵਾਉਣ ਦਾ ਉਪਰਾਲਾ ਵੀ ਕਰਨ।

ਆਪ ਗੁਰਸਿੱਖੀ ਜੀਵਨ ਜੀਉਣ ਦਾ ਉਪਰਾਲਾ ਕਰਦਿਆਂ ਸਾਡਾ ਸਭ ਦਾ ਜ਼ਰੂਰੀ ਫਰਜ਼ ਹੈ ਕਿ ਆਪਣੇ ਬੱਚੇ ਬੱਚੀਆਂ ਲਈ ਹਰ ਮਹੀਨੇ ਉਨ੍ਹਾਂ ਦੀ ਉਮਰ ਅਤੇ ਲਿਆਕਤ ਅਨੁਸਾਰ ਕੋਈ ਨਾ ਕੋਈ ਧਾਰਮਿਕ ਲਿਟ੍ਰੇਚਰ ਖਰੀਦ ਕੇ ਉਨ੍ਹਾਂ ਨੂੰ ਦਿਤਾ ਜਾਵੇ।

ਅੱਜ ਕਲ੍ਹ ਗੁਰੂ ਸਾਹਿਬਾਨ ਦੇ ਜੀਵਨ ਪੁਰਾਤਨ ਸਿੰਘ ਸਿੰਘਣੀਆਂ ਦੇ ਜੀਵਨ, ਸ਼ਹੀਦਾਂ ਦੇ ਜੀਵਨ ਵੱਖ ਵੱਖ ਤਰੀਕੇ ਨਾਲ ਨਾਵਲ, ਕਹਾਣੀਆਂ ਅਤੇ ਕਾਮਕਾਂ (ਤਸਵੀਰਾਂ ਵਾਲੀਆਂ ਕਿਤਾਬਾਂ) ਦੇ ਰੂਪ ਵਿਚ ਮਿਲ ਜਾਂਦੇ ਹਨ ਜਿਨ੍ਹਾਂ ਨੂੰ ਬੱਚੇ ਬੜੇ ਸ਼ੌਕ ਨਾਲ ਪੜ੍ਹਦੇ ਹਨ। ਲੋੜ ਹੈ ਚੋਣ ਕਰ ਕੇ ਚੰਗਾ ਲਿਟ੍ਰੇਚਰ ਬੱਚਿਆਂ ਤਕ ਪਹੁੰਚਾਉਣ ਦੀ।

ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਅਤੇ ਹੋਰ ਕਈ ਸੰਸਥਾਵਾਂ ਨੇ ਛੋਟੀਆਂ-ਛੋਟੀਆਂ, ਸਸਤੀਆਂ ਪੁਸਤਕਾਂ ਬੱਚਿਆਂ ਦੇ ਪੱਧਰ ਦੀਆਂ ਕਾਫੀ ਛਪਵਾਈਆਂ ਹਨ। ਉਨ੍ਹਾਂ ਨੂੰ ਖਰੀਦ ਕੇ ਬੱਚਿਆਂ ਨੂੰ ਦੇ ਕੇ ਆਪਣੇ ਮਹਾਨ ਵਿਰਸੇ ਨਾਲ ਜੋੜਨਾ ਬੜਾ ਜ਼ਰੂਰੀ ਹੈ। ਇਸੇ ਤਰ੍ਹਾਂ ਹਰ ਗੁਰਸਿੱਖ ਦੇ ਘਰ ਇਕ ਦੋ ਧਾਰਮਿਕ ਮੈਗਜ਼ੀਨ (ਰਸਾਲੇ) ਜ਼ਰੂਰ ਆਉਣੇ ਚਾਹੀਦੇ ਹਨ ਜਿਸ ਤੋਂ ਹਰ ਮਹੀਨੇ ਨਵੀਂ ਜਾਣਕਾਰੀ ਨਵੇਂ ਢੰਗ ਨਾਲ ਸਾਰੇ ਪਰਿਵਾਰ ਨੂੰ ਮਿਲਦੀ ਰਹੇ ਅਤੇ ਉਹ ਸਿੱਖ ਵਿਚਾਰਧਾਰਾ ਨਾਲ ਜੁੜੇ ਰਹਿਣ। ਇਸ ਤਰ੍ਹਾਂ ਉਹ ਜਿਥੇ ਸਿੱਖੀ ਤੋਂ ਦੂਰ ਨਹੀਂ ਹੋਣਗੇ ਉਥੇ ਗੁਰੂ ਮਿਸ਼ਨ ਨੂੰ ਆਪ ਸਮਝ ਕੇ ਪ੍ਰਚਾਰ ਕਰਨ ਦੀ ਰੁਚੀ ਵੀ ਉਨ੍ਹਾਂ 'ਚ ਪੈਦਾ ਹੋਏਗੀ ਤੇ ਕੌਮ ਚੜ੍ਹਦੀ ਕਲਾ ਵਲ ਜਾ ਸਕੇਗੀ।

# ਨਿਸਚੇ ਦੀ ਗੱਲ

ਇਹ ਗੱਲ ਸਾਨੂੰ ਨਿਸਚੇ ਨਾਲ ਜਾਣ ਲੈਣੀ ਚਾਹੀਦੀ ਹੈ ਕਿ ਸਿੱਖੀ ਦਾ ਜੀਵਨ ਆਧਾਰ ਮਾਂ ਬੋਲੀ ਪੰਜਾਬੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਅਸੀਂ ਆਪਣੇ ਬੱਚਿਆ ਨੂੰ ਪੰਜਾਬ ਦੇ ਨਾਲ ਨਾਲ ਗੁਰਬਾਣੀ ਸਿਖਾ ਕੇ ਹੀ ਸਿੱਖੀ ਦੇ ਬੂਟੇ ਨੂੰ ਨਰੋਆ ਰੱਖ ਸਕਦੇ ਹਾਂ।

3. ਬੱਚਿਆ ਦੇ ਜਨਮ ਦਿਨਾਂ ਉੱਤੇ ਅਤੇ ਹੋਰ ਵਿਆਹ ਸ਼ਾਦੀ ਜਾਂ ਖੁਸ਼ੀਆਂ ਦੇ ਮੌਕੇ ਤੇ ਸੁਗਾਤ (ਗਿਫਟ) ਵਜੋਂ ਉਨ੍ਹਾਂ ਦੀ ਉਮਰ ਤੇ ਲਿਆਕਤ ਅਨੁਸਾਰ, ਸਿਖ ਜੀਵਨੀਆਂ, ਸ਼ਹੀਦੀ ਜੀਵਨੀਆਂ, ਧਾਰਮਕ ਤੇ ਇਤਿਹਾਸਕ ਨਾਵਲ-ਕਹਾਣੀਆਂ, 'ਕਾਮਿਕ' ਗੁਰਬਾਣੀ ਦੇ ਸਟੀਕ ਆਦਿ ਦੇਂਦੇ ਰਹਿਣ ਨਾਲ ਇਕ ਦਿਨ ਉਹ ਚੰਗੇ ਗੁਰਸਿੱਖ ਬਣ ਜਾਣਗੇ।

—ਪ੍ਰਾਰਥਕ

# ਗੁਰੂ ਅਰਜਨ ਦੇਵ ਜੀ ਦੀ ਸੰਖੇਪ ਸੰਸਾਰ ਯਾਤਰਾ

1. ਅਵਤਾਰ : ਗੋਇੰਦਵਾਲ ਜ਼ਿਲਾ ਅੰਮ੍ਰਿਤਸਰ 19 ਵੈਸਾਖ ਸੰਮਤ 1620 ।
2. ਮਾਤਾ ਪਿਤਾ : ਸ੍ਰੀ ਗੁਰੂ ਰਾਮਦਾਸ ਜੀ ਮਾਤਾ ਭਾਨੀ ਜੀ ।
3. ਵਿਆਹ : 23 ਹਾੜ ਸੰਮਤ 1636, 'ਮਊ' ਜ਼ਿਲਾ ਜਲੰਧਰ ਸ੍ਰੀ ਕ੍ਰਿਸ਼ਨ ਚੰਦਰ ਦੀ ਸਪੁਤ੍ਰੀ ਮਾਤਾ ਗੰਗਾ ਜੀ ਨਾਲ ।
4. ਸੰਤਾਨ : ਗੁਰੂ ਹਰਿਗੋਬਿੰਦ ਸਾਹਿਬ ਜੀ
5. ਗੁਰਿਆਈ : 2 ਅਸੂ ਸੰਮਤ 1638 ਨੂੰ ਪ੍ਰਾਪਤ ਹੋਈ
6. ਅਸਥਾਨ ਤੇ : 1. ਅੰਮ੍ਰਿਤਸਰ ਸਰੋਵਰ ਸੰਮਤ 1643
   2. ਸੰਤੋਖ ਸਰ 1645
   3. ਹਰਮੰਦਿਰ ਸਾਹਿਬ ਦੀ ਨੀਂਹ ਸੰਮਤ 1645
   4. ਤਰਨਤਾਰਨ ਸਰੋਵਰ : 1647
   5. ਕਰਤਾਰਪੁਰ (ਜਲੰਧਰ) : ਸੰਮਤ 1650
   6. ਤਰਨਤਾਰਨ ਸਾਹਿਬ : ਸੰਮਤ 1653
   7. ਛਿਹਰਟਾ ਸਾਹਿਬ : ਸੰਮਤ 1653
   8. ਸ੍ਰੀ ਹਰਿਗੋਬਿੰਦ ਪੁਰਾ : ਸੰਮਤ 1654
   9. ਬਾਉਲੀ ਸਾਹਿਬ ਲਾਹੌਰ : ਸੰਮਤ 1656
   10. ਰਾਮਸਰ ਅੰਮ੍ਰਿਤਸਰ : 1659-60
   11. ਗੁਰੂ ਕਾ ਬਾਗ ਅੰਮ੍ਰਿਤਸਰ
   12. ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪਾਦਨਾ : 1660 ਵਿਚ ਰਾਮਸਰ ਕੰਢੇ ਆਰੰਭੀ ਅਤੇ ਭਾਦੋਂ ਸੁਦੀ 1. ਸੰਮਤ 1661 ਨੂੰ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ ।
7. ਜੋਤੀ ਜੋਤ : 1 ਹਾੜ; ਜੇਠ ਸੁਧੀ 4, ਸੰਮਤ 1663 ਲਾਹੌਰ



PUBLISHING SOLUTIONS. NEW MARKET., ADDA HOSP. JAL.

# ਲੰਗਰ-ਦੋ ਪ੍ਰਕਾਰ ਦਾ

ਦਾਲ-ਸਬਜ਼ੀ ਅਤੇ ਪ੍ਰਸ਼ਾਦੇ ਦੇ ਲੰਗਰ ਤਾਂ ਬਹੁਤੀ ਥਾਈਂ ਲਗਦੇ ਲਗਾਂਦੇ ਰਹਿੰਦੇ ਹਨ। ਚਾਹ ਅਤੇ ਲੱਸੀ ਆਦਿ ਦੀਆਂ ਛਬੀਲਾਂ ਵੀ ਕਈ ਥਾਵਾਂ ਤੇ ਲਗਾਈਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਬਹੁਤ ਸਾਰੀਆਂ ਸੰਗਤਾਂ ਯਥਾ ਸ਼ਕਤ ਹਿਸਾ ਪਾਉਂਦੀਆਂ ਰਹਿੰਦੀਆਂ ਹਨ।

ਪਰ ਸਭ ਦੀ ਸਮਝ ਵਿਚ ਆ ਸਕਣ ਵਾਲੀ ਬੋਲੀ ਵਿਚ ਛਪੇ ਸਸਤੇ ਅਤੇ ਫਰੀ ਵੰਡਣ ਵਾਲੇ ਧਾਰਮਿਕ ਲਿਟਰੇਚਰ ਦੇ ਲੰਗਰ ਕੋਈ ਵਿਰਲਾ ਹੀ ਗੁਰੂ ਪਿਆਰਾ ਲਗਾਉਂਦਾ ਹੈ ਜਾਂ ਉਸ ਵਿਚ ਹਿੱਸਾ ਪਾਉਂਦਾ ਹੈ।

ਧਾਰਮਿਕ ਲਿਟਰੇਚਰ ਦੇ ਲੰਗਰ ਦਾ ਪ੍ਰਸ਼ਾਦ ਜਿਸ ਘਰ ਵਿਚ ਜਾਂਦਾ ਹੈ, ਉਹ ਪਹਿਲੇ ਤਰ੍ਹਾਂ ਦੇ ਲੰਗਰ ਵਾਂਗ ਖਾ ਕੇ ਖਤਮ ਨਹੀਂ ਹੋ ਜਾਂਦਾ, ਸਗੋਂ ਇਸਦੇ ਇਕ ਛੋਟੇ ਜਿਹੇ ਟਰੇਕਟ ਦੇ ਪ੍ਰਸ਼ਾਦ ਨੂੰ ਕਈ ਕਈ ਵੀਰ ਭੈਣਾਂ ਅਤੇ ਬੱਚੇ ਪੜ੍ਹ ਕੇ ਜਿਥੇ ਗੁਰਮਤਿ ਦੀ, ਸਿਖ ਇਤਿਹਾਸ ਦੀ ਕੋਈ ਨ ਕੋਈ ਜਾਣ-ਕਾਰੀ ਪ੍ਰਾਪਤ ਕਰਦੇ ਹਨ, ਉਥੇ ਉਸ ਵਿਚੋਂ ਕੁਝ ਨਾ ਕੁਝ ਗ੍ਰਹਿਣ ਕਰਨ ਦੀ ਪ੍ਰੇਰਨਾ ਵੀ ਲੈਂਦੇ ਹਨ। ਇਸ ਤਰ੍ਹਾਂ ਇਹ ਛੋਟੇ ਜਿਹੇ ਟਰੇਕਟ ਅਗੇ ਤੋਂ ਅਗੇ ਤੁਰਦੇ ਸਾਰੇ ਦੇਸ਼ ਵਿਚ ਅਤੇ ਬਦੇਸ਼ਾਂ ਵਿਚ ਪੁਜਦੇ ਹਨ।

ਦੇਸ਼ ਬਿਦੇਸ਼ ਦੇ ਪਾਠਕਾਂ ਦੀਆਂ ਚਿੱਠੀਆਂ ਤੋਂ ਪਤਾ ਲਗਦਾ ਹੈ ਕਿ ਤ੍ਰਿਵੇਂ ਇਹ ਟਰੇਕਟ ਉਨ੍ਹਾਂ ਲਈ ਜਿਥੇ ਸਿੱਖ ਧਰਮ ਦੀ ਮੁਢਲੀ ਜਾਣਕਾਰੀ, ਇਤਿਹਾਸਕ ਜਾਣਕਾਰੀ ਦੇਣ ਦਾ ਸਾਧਨ ਬਣੇ ਹਨ, ਉਥੇ ਮਨ ਮਤ ਨੂੰ ਤਿਆਗਣ ਦੇ ਨਾਲ ਨਾਲ ਗੁਰਮਤਿ ਵਲ ਪ੍ਰੇਰਤ ਕਰਨ ਵਿਚ ਸਹਾਇਕ ਹੋਏ ਹਨ ਅਤੇ ਹੋ ਰਹੇ ਹਨ। ਇਸ ਤਰ੍ਹਾਂ ਧਰਮ ਪ੍ਰਚਾਰ ਵਿਚ ਇਨ੍ਹਾਂ ਟਰੇਕਟਾਂ ਦਾ ਬੜਾ ਵੱਡਾ ਹਿੱਸਾ ਹੈ।

ਪਰ ਇਹ ਗਲ ਕਿਸੇ ਵਿਰਲੇ ਭਾਗਾਂ ਵਾਲੇ ਨੂੰ ਹੀ ਸਮਝ ਵਿਚ ਆਉਂਦੀ ਹੈ ਅਤੇ ਜਿਸ ਨੂੰ ਆਉਂਦੀ ਹੈ ਉਹੋ ਹੀ ਆਪਣੀ ਕਮਾਈ ਵਿਚੋਂ ਹਰ ਮਹੀਨੇ ਧਰਮ ਪ੍ਰਚਾਰ ਦੇ ਇਸ ਲੰਗਰ ਵਿਚ ਤਨ-ਮਨ ਅਤੇ ਧਨ ਨਾਲ ਸਹਿਯੋਗ ਦੇਂਦਾ ਹੈ।

---

ਪਰ੍ਹਬੀ ਪ੍ਰਿੰਟਿੰਗ ਪ੍ਰੈਸ, ਸੈਦਾਂ ਗੇਟ ਜਲੰਧਰ                ਪ੍ਰਾਰਥਕ